ਬਿਦਾਅਤ ਅਤੇ ਬਿਦਾਅਤੀ ਦੀ
ਬੁਰਾਈ
ਕਿਸਤ-2
ਹਦੀਸਾਂ ਦੀ ਰੌਸ਼ਨੀ ਵਿੱਚ

ਬਿਦਾਅਤ ਅਤੇ ਬਿਦਾਅਤੀ ਦੀ ਬੁਰਾਈ
ਕਿਸਤ-2
ਹਦੀਸਾਂ ਦੀ ਰੌਸ਼ਨੀ ਵਿੱਚ
ਬਿਦਾਅਤ ਸਭ ਤੋਂ ਭੈੜੀ ਚੀਜ਼ ਹੈ
ਬਿਦਾਅਤ ਗੁੰਮਰਾਹੀ ਹੈ
ਬਿਦਾਅਤ ਜਹੰਨਮ ਦੀ ਅੱਗ ਵਿੱਚ ਲੇ ਜਾਣ ਵਾਲੀ ਹੈ
ਬਿਦਾਅਤ ਅਮਲਾਂ ਨੂੰ ਬਰਬਾਦ ਕਰ ਦਿੰਦੀ ਹੈ
ਬਿਦਾਅਤੀ ਨੂੰ ਹੌਜ਼ ਏ ਕੌਸਰ ਤੋਂ ਦਵੱਲ ਦਿੱਤਾ ਜਾਵੇਗਾ
ਬਿਦਾਅਤੀ ਦੇ ਅਮਲ ਮਰਦੂਦ ਹਨ
ਬਿਦਾਅਤੀ ਇਸਲਾਮ ਨੂੰ ਢਾਹੁਣ ਵਿੱਚ ਹਿੱਸੇਦਾਰ ਹੈ
ਬਿਦਾਅਤੀ ਨੂੰ ਪਨਾਹ ਦੇਣ ਵਾਲੇ ਉੱਪਰ ਅੱਲ੍ਹਾ ਤਾਅਲਾ, ਫਰਿਸ਼ਤਿਆਂ ਅਤੇ ਸਾਰੇ ਲੋਕਾਂ ਦੀ ਲਾਅਨਤ ਹੁੰਦੀ ਹੈ

# ਵਿਸ਼ਾ ਸੂਚੀ

## ਇੱਕ ਜਰੂਰੀ ਗੱਲ

ਹਰ ਸ਼ਬਦ ਦਾ ਇੱਕ ਸ਼ਾਬਦਿਕ (ਡਿਕਸ਼ਨਰੀ) ਅਰਥ ਹੁੰਦਾ ਹੈ, ਪਰ ਕਈ ਵਾਰ ਇਹ ਸ਼ਬਦ ਕਿਸੇ ਖਾਸ ਖੇਤਰ ਵਿੱਚ, ਕਿਸੇ ਖਾਸ ਅਰਥ ਲਈ ਵਰਤਿਆ ਜਾਂਦਾ ਹੈ।
ਇਸੇ ਤਰ੍ਹਾਂ ਦੀਨ ਵਿੱਚ ਵੀ ਕਈ ਅਜਿਹੇ ਸ਼ਬਦ ਹੁੰਦੇ ਹਨ, ਜਿਹਨਾਂ ਦਾ ਆਮ ਬੋਲ ਚਾਲ ਦੀ ਭਾਸ਼ਾ ਜਾਂ ਲੁਗਵੀ (ਡਿਕਸ਼ਨਰੀ) ਅਰਥ ਕੁੱਝ ਹੋਰ ਹੁੰਦਾ ਹੈ, ਪਰ ਸ਼ਰੀਅਤ ਵਿੱਚ ਇਸਦਾ ਦਾ ਕੋਈ ਖਾਸ ਅਰਥ ਹੁੰਦਾ ਹੈ।
ਜਿਵੇਂ ਕਿ ਹਦੀਸ ਸ਼ਬਦ ਹੈ, ਇਸਦਾ ਲੁਗਵੀ (ਡਿਕਸ਼ਨਰੀ) ਅਰਥ ਹੈ, ਕਿਸੇ ਵੀ ਇਨਸਾਨ ਦੀ ਕੋਈ ਵੀ ਗੱਲਬਾਤ, ਕੋਈ ਖਬਰ, ਕਿੱਸਾ, ਕਹਾਣੀ ਆਦਿ।
ਪਰ ਦੀਨ ਏ ਇਸਲਾਮ ਵਿੱਚ ਇਸਦਾ ਇੱਕ ਖਾਸ ਸ਼ਰਈ ਮਤਲਬ ਹੈ, ਕਿ ਹਰ ਉਹ ਕੌਲ, ਅਮਲ, ਤਕਰੀਰ, ਵਸਫ਼ ਜਿਸਦੀ ਨਿਸਬਤ ਨਬੀ (ﷺ) ਦੀ ਤਰਫ ਕੀਤੀ ਜਾਂਦੀ ਹੈ।

ਇਸੇ ਤਰ੍ਹਾਂ ਬਿਦਾਅਤ ਦੇ ਵੀ ਦੋ ਅਰਥ ਹਨ, ਇੱਕ ਇਸਦਾ ਲੁਗਵੀ ਮਾਅਨਾ ਹੈ, ਮਤਲਬ ਕੇ ਕੋਈ ਵੀ ਨਵੀਂ ਕਾਢ, ਖੋਜ, ਨਵੀਨਤਾ ਆਦਿ।
ਅਤੇ ਇੱਕ ਹੈ ਇਸਦਾ ਸ਼ਰਈ ਮਾਅਨਾ ਮਤਲਬ ਕਿ ਦੀਨ ਵਿੱਚ ਕੋਈ ਨਵੀਂ ਕਾਢ, ਖੋਜ, ਨਵੀਨਤਾ, ਬਿਦਾਅਤ ਜਾਰੀ ਕਰਨਾ।
ਇਸ ਗੱਲ ਨੂੰ ਧਿਆਨ ਵਿੱਚ ਰੱਖਿਆ ਜਾਵੇ ਬਿਦਾਅਤ ਨੂੰ ਸਮਝਣ ਵਿੱਚ ਅਸਾਨੀ ਹੋਵੇਗੀ।
ਤਾਂ ਬਿਦਾਅਤ ਲੁਗਵੀ ਐਤਬਾਰ ਤੋਂ ਚੰਗੀ ਵੀ ਹੋ ਸਕਦੀ ਹੈ ਅਤੇ ਬੁਰੀ ਵੀ ਅਰਥਾਤ ਦੁਨੀਆ ਵਿੱਚ ਕੋਈ ਵੀ ਨਵੀਂ ਕਾਢ, ਖੋਜ, ਨਵੀਨਤਾ ਆਦਿ ਦੁਨੀਆ ਲਈ ਫਾਇਦੇਮੰਦ ਵੀ ਹੋ ਸਕਦੀ ਹੈ ਅਤੇ ਬੁਰੀ ਵੀ।
ਪਰ ਬਿਦਾਅਤ ਸ਼ਰਈ ਐਤਬਾਰ ਤੋਂ ਹਮੇਸ਼ਾ ਬੁਰੀ ਹੀ ਹੁੰਦੀ ਹੈ, ਭਾਂਵੇ ਕਿ ਲੋਕ ਇਸਨੂੰ ਕਿੰਨਾ ਹੀ ਚੰਗਾ ਕਿਓਂ ਨਾ ਸਮਝਣ, ਕਿਉਂਕਿ ਨਬੀ (ﷺ) ਨੇ ਫ਼ਰਮਾਇਆ ਹੈ ਕਿ ਹਰ ਬਿਦਾਅਤ ਗੁੰਮਰਾਹੀ ਹੈ, ਅਤੇ ਹਰ ਗੁੰਮਰਾਹੀ ਜਹੰਨਮ ਵਿੱਚ ਲੇ ਜਾਣ ਵਾਲੀ ਹੈ।

## ਬਿਦਾਅਤ ਕੀ ਹੈ?

ਹਰ ਉਹ ਕੰਮ ਜਿਸਨੂੰ ਦੀਨ ਵਿੱਚ ਅੱਲ੍ਹਾ ਤਾਅਲਾ ਦਾ ਕੁਰਬ (ਨਜ਼ਦੀਕੀ, ਮੁਹੱਬਤ, ਰਜ਼ਾ, ਖੁਸੀ) ਹਾਸਿਲ ਕਰਨ ਲਈ ਈਜਾਦ ਕੀਤਾ ਗਿਆ ਹੋਵੇ (ਨਵੀਂ ਕਾਢ ਕੱਢੀ ਗਈ ਹੋਵੇ), ਅਤੇ ਇਸਦੀ ਸਿਹਤ ਉੱਪਰ ਕੋਈ ਦਲੀਲ, ਅੱਲ੍ਹਾ ਦੀ ਕਿਤਾਬ (ਕੁਰਆਨ), ਰਸੂਲ (ﷺ) ਦੀ ਸੁੰਨਤ, ਜਾਂ ਸਹਾਬਾ ਦੇ ਅਮਲ ਵਿੱਚ ਨਾ ਹੋਵੇ।

ਅਬਦੁੱਲਾ ਬਿਨ ਉਮਰ (ਰਜ਼ੀ) ਦਾ ਕਥਨ ਹੈ, ਕਿ ਹਰ ਬਿਦਾਅਤ ਗੁੰਮਰਾਹੀ ਹੈ ਭਾਵੇਂ ਲੋਕ ਇਸ ਨੂੰ ਹਸਨ (ਚੰਗਾ, ਵਧੀਆ) ਸਮਝਦੇ ਹੋਣ।
(ਸ਼ਰਹ ਐਤਕਾਦ ਅਹਿਲੇ ਸੁੰਨਾਹ:1/92)

ਇਮਾਮ ਮਾਲਿਕ (ਰਹਿ) ਦਾ ਕਹਿਣਾ ਹੈ, ਕਿ ਜਿਸ ਵਿਅਕਤੀ ਨੇ ਇਸਲਾਮ ਵਿੱਚ ਕੋਈ ਬਿਦਾਅਤ ਕੱਢੀ, ਅਤੇ ਉਸਨੂੰ ਮੁਸਤਹਸਨ (ਵਧੀਆ) ਮੰਨਿਆ, ਤਾਂ ਇਹ ਇਸ ਤਰ੍ਹਾਂ ਹੈ ਕਿ ਜਿਵੇਂ ਉਸਨੇ ਨਬੀ ਮੁਹੰਮਦ (ﷺ) ਨੂੰ ਰਿਸਾਲਤ ਵਿੱਚ ਖਿਆਨਤ ਦਾ ਦੋਸ਼ੀ ਕਰਾਰ ਦਿੱਤਾ ਹੋਵੇ।
ਕਿਉਂਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ, ਅੱਜ ਮੈਂ ਤੁਹਾਡੇ ਲਈ ਤੁਹਾਡਾ ਦੀਨ ਪੂਰਾ (ਮੁਕੰਮਲ) ਕਰ ਦਿੱਤਾ ਹੈ।
ਇਸ ਲਈ ਜੋ ਚੀਜ਼ ਉਸ ਦਿਨ ਦੀਨ ਨਹੀਂ ਸੀ, ਉਹ ਅੱਜ ਵੀ ਦੀਨ ਨਹੀਂ ਹੈ (ਉਹ ਅੱਜ ਵੀ ਦੀਨ ਨਹੀਂ ਬਣ ਸਕਦੀ)
(ਕਿਤਾਬ ਅਲ-ਐਤਸਾਮ, ਪੰਨਾ 14)

ਇਬਰਾਹਿਮ ਬਿਨ ਮਇਸਰਾ (ਰਹਿ) ਫ਼ਰਮਾਉਂਦੇ ਹਨ, ਜਿਸਨੇ ਕਿਸੇ ਬਿਦਾਅਤੀ ਇਨਸਾਨ ਦੀ ਇੱਜ਼ਤ ਅਤੇ ਅਹਿਤਰਾਮ (ਆਦਰ ਅਤੇ ਸਤਿਕਾਰ) ਕੀਤਾ, ਤਾਂ ਉਸਨੇ ਇਸਲਾਮ ਦੇ ਵਿਨਾਸ਼ ਵਿੱਚ ਯੋਗਦਾਨ ਪਾਇਆ।
(ਇਸਲਾਮ ਨੂੰ ਬਰਬਾਦ ਕਰਨ ਵਿੱਚ ਆਪਣਾ ਹਿੱਸਾ ਪਾਇਆ)
(ਸ਼ਰਹ ਐਤਕਾਦ ਅਹਿਲੇ ਸੁੰਨਾਹ: 1/139)

ਅਯੂਬ ਸਖਤਿਆਨੀ ਫ਼ਰਮਾਉਂਦੇ ਹਨ, ਇੱਕ ਬਿਦਾਅਤੀ ਵਿਅਕਤੀ ਨਮਾਜ਼, ਰੋਜ਼ੇ ਵਿੱਚ ਜਿੰਨੀ ਮਿਹਨਤ ਕਰਦਾ ਹੈ, ਓਨਾ ਹੀ ਉਹ ਅੱਲ੍ਹਾ ਤੋਂ ਦੂਰ ਹੋ ਜਾਂਦਾ ਹੈ।
(ਕਿਤਾਬ ਅਲ-ਐਤਸਾਮ: 1/13)

ਇਮਾਮ ਅਬੂ ਅਲ-ਜਵਜ਼ਾ ਬਿਦਾਅਤੀਆਂ ਪ੍ਰਤੀ ਆਪਣੀ ਨਫ਼ਰਤ ਨੂੰ ਇਨ੍ਹਾਂ ਸ਼ਬਦਾਂ ਨਾਲ ਪ੍ਰਗਟ ਕਰਦੇ ਹਨ, ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ! ਮੈਂ ਕਿਸੇ ਬਿਦਾਅਤੀ ਨਾਲ ਬੈਠਣ ਨਾਲੋਂ ਆਪਣਾ ਘਰ ਬਾਂਦਰਾਂ ਅਤੇ ਸੂਰਾਂ ਨਾਲ ਭਰਨਾ ਜਿਆਦਾ ਪਸੰਦ ਕਰਾਂਗਾ। (ਅਤੇ ਮੈਂ ਉਨ੍ਹਾਂ ਦੀ ਮਜਲਿਸ ਨੂੰ ਅਪਣਾ ਲਵਾਂਗਾ)
(ਅਲ-ਐਤਸਾਮ: 1/11)

ਹਸਨ ਬਸ਼ਰੀ ਫ਼ਰਮਾਉਂਦੇ ਹਨ ਕਿ ਅੱਲ੍ਹਾ ਤਾਅਲਾ ਬਿਦਾਅਤ ਕਰਨ ਵਾਲੇ ਦਾ ਕੋਈ ਅਮਲ ਕੁਬੂਲ ਨਹੀਂ ਕਰਦਾ
(ਸ਼ਰਹ ਐਤਕਾਦ ਅਹਿਲੇ ਸੁੰਨਾਹ: 1/139)

**1. ਸ਼ੇਖ ਉਲ-ਇਸਲਾਮ ਇਬਨੇ ਤੈਮੀਆ (ਰਹਿ) (728 ਹ)**
ਫ਼ਰਮਾਉਂਦੇ ਹਨ, ਬਿਦਾਅਤ, ਹਰ ਉਹ ਚੀਜ਼ ਹੈ ਜੋ ਕਿਤਾਬ ਅਤੇ ਸੁੰਨਤ ਦਾ ਵਿਰੋਧ ਕਰਦੀ ਹੈ, ਜਾਂ ਅਕੀਦੇ ਅਤੇ ਅਮਲਾਂ (ਇਬਾਦਤ ਦੇ ਕੰਮਾਂ) ਵਿੱਚ ਇਸ ਉੱਮਤ ਦੇ ਸਲਫ਼ ਦੀ ਸਹਿਮਤੀ (ਇਜਮਾ) ਦਾ ਵਿਰੋਧ ਕਰਦੀ ਹੈ।
(ਮਜਮੂ ਅਲ-ਫਤਾਵਾ 18/346)

ਅਤੇ ਫ਼ਰਮਾਇਆ, ਅਰਬੀ ਭਾਸ਼ਾ ਵਿੱਚ (ਸ਼ਬਦ) ਬਿਦਾਅਤ (ਨਵੀਨਤਾ) ਵਿੱਚ ਉਹ ਸਭ ਕੁੱਝ ਸ਼ਾਮਲ ਹੁੰਦਾ ਹੈ ਜੋ ਬਿਨਾਂ ਪੂਰਵ ਅਤੇ ਪਿਛਲੀ ਉਦਾਹਰਣ ਦੇ (ਨਵਾਂ ਸ਼ੁਰੂ) ਕੀਤਾ ਜਾਂਦਾ ਹੈ। ਅਤੇ ਜਿੱਥੋਂ ਤੱਕ ਸ਼ਰੀਅਤ ਵਿੱਚ ਬਿਦਾਅਤ ਦੀ ਗੱਲ ਹੈ, ਤਾਂ ਇਹ ਉਸ ਚੀਜ਼ ਨੂੰ ਦਰਸਾਉਂਦੀ ਹੈ ਜਿਸਦਾ ਸ਼ਰੀਅਤ ਵਿੱਚ ਸਬੂਤ ਨਹੀਂ ਹੈ।
(ਇਕਤਿਦਾ ਅਸ-ਸਿਰਾਤ ਅਲ-ਮੁਸਤਕੀਮ 2/593)

### 2. ਅਲ-ਹਾਫ਼ਿਜ਼ ਇਬਨੇ  ਰਜਬ ਅਲ-ਹੰਬਲੀ (ਰਹਿ) (795 ਹ)

ਨੇ ਫ਼ਰਮਾਇਆ, ਬਿਦਾਅਤ ਦਾ ਮਨੋਰਥ ਅਰਥ ਹੈ: ਜੋ ਵੀ ਨਵਾਂ (ਕਾਢ ਕੱਢਿਆ) ਈਜਾਦ ਕੀਤਾ ਗਿਆ ਹੈ, ਜਿਸ ਦਾ ਸ਼ਰੀਅਤ ਵਿਚ ਕੋਈ ਮੂਲ (ਅਸਲ, ਆਧਾਰ) ਨਹੀਂ ਹੈ ਜਿਸ ਦੀ ਤਰਫ ਇਸਨੂੰ ਮੋੜਿਆ ਜਾ ਸਕੇ।
ਅਤੇ ਜਿੱਥੋਂ ਤੱਕ ਮਾਮਲਾ ਹੈ ਉਸ ਚੀਜ਼ ਦਾ ਜਿਸਦਾ ਸ਼ਰੀਅਤ ਵਿੱਚ ਮੂਲ (ਅਸਲ, ਆਧਾਰ) ਹੈ, ਜਿਸ ਦੀ ਤਰਫ ਇਸਨੂੰ ਮੋੜਿਆ ਜਾਂਦਾ ਹੈ, ਤਾਂ ਇਹ ਸ਼ਰੀਅਤ ਵਿੱਚ ਬਿਦਾਅਤ ਨਹੀਂ ਹੈ, ਇਹ ਅਰਬੀ ਵਿੱਚ ਭਾਸ਼ਾਈ ਤੌਰ ਤੇ ਬਿਦਾਅਤ ਹੈ।

[ਮਤਲਬ ਹਰ ਉਹ ਚੀਜ਼ ਜਿਸਦੀ ਸ਼ਰੀਅਤ ਵਿੱਚ ਕੋਈ ਅਸਲ ਨਹੀਂ ਹੈ, ਜਿਸਦੀ ਤਰਫ ਇਸਨੂੰ ਮੋੜਿਆ ਜਾ ਸਕੇ ਤਾਂ ਉਹ ਬਿਦਾਅਤ ਹੈ, ਅਤੇ ਜਿਸ ਚੀਜ਼ ਦੀ ਅਸਲ ਸ਼ਰੀਅਤ ਵਿੱਚ ਮੌਜੂਦ ਹੈ, ਜਿਸ ਦੀ ਤਰਫ ਇਸਨੂੰ ਮੋੜਿਆ ਜਾਂਦਾ ਹੈ, ਤਾਂ ਇਹ ਸ਼ੱਰਈ ਤੌਰ ਤੇ ਬਿਦਾਅਤ ਨਹੀਂ, ਬਲਕਿ ਲੁਗ਼ਵੀ ਐਤਬਾਰ ਤੋਂ (ਭਾਸ਼ਾਈ ਤੌਰ ਤੇ) ਬਿਦਾਅਤ ਹੈ]

### 3. ਇਮਾਮ ਅਲ-ਹਾਫਿਜ਼ ਅਲ-ਹਕਮੀ (1377 ਹ)

ਨੇ ਫ਼ਰਮਾਇਆ ਬਿਦਾਅਤ ਦਾ ਅਰਥ ਹੈ, ਕਿਸੇ ਅਜਿਹੀ ਚੀਜ਼ ਨੂੰ ਲਾਗੂ ਕਰਨਾ (ਜਾਰੀ ਕਰਨਾ) ਜਿਸ ਲਈ ਅੱਲ੍ਹਾ ਤਾਅਲਾ ਨੇ ਕੋਈ ਆਗਿਆ ਨਹੀਂ ਦਿੱਤੀ, ਅਤੇ ਜਿਸਦਾ ਨਬੀ (ﷺ) ਅਤੇ ਉਹਨਾਂ ਦੇ ਸਹਾਬਾ ਨੇ ਹੁਕਮ ਨਹੀਂ ਦਿੱਤਾ।
(ਮਾਰਿਜ ਅਲ-ਕਬੂਲ 2/502)

### 4. ਸ਼ੇਖ ਮੁਹੰਮਦ ਇਬਨੇ ਸਾਲਿਹ ਅਲ-ਉਥੈਮਿਨ (1421 ਹ)

ਨੇ ਫ਼ਰਮਾਇਆ, ਹਰ ਉਹ ਚੀਜ਼ ਜੋ ਦੀਨ ਵਿੱਚ, ਉਸ ਚੀਜ਼ ਦੇ ਉਲਟ (ਵਿਰੁੱਧ) ਨਵੀਂ ਜਾਰੀ ਕੀਤੀ ਗਈ ਹੈ, ਜਿਸ ਉੱਪਰ ਨਬੀ (ﷺ) ਅਤੇ ਉਹਨਾਂ ਦੇ ਸਹਾਬਾ ਸਨ, ਭਾਂਵੇ ਉਹ ਕੋਈ ਅਕੀਦਾ ਹੋਵੇ ਜਾਂ ਅਮਲ (ਭਾਂਵੇ ਉਹ ਅਕੀਦੇ ਦੇ ਮਾਮਲੇ ਵਿੱਚੋਂ ਹੋਵੇ ਜਾਂ ਅਮਲਾਂ ਦੇ ਮਾਮਲੇ ਵਿੱਚੋਂ ਹੋਵੇ)
(ਸ਼ਰਹ ਲੁਮਾਹ ਅਲ-ਇਤਿਕਾਦ ਅਲ-ਉਥੈਮੀਨ ਪੰਨਾ 24)

ਇਸ ਲਈ ਸ਼ਰੀਅਤ ਵਿੱਚ ਬਿਦਾਅਤ, ਦੀਨ ਵਿੱਚ ਚੁਣਿਆ ਗਿਆ ਉਹ ਰਸਤਾ ਹੈ, ਜੋ ਸ਼ਰੀਅਤ ਦੀ ਮੁਖਾਲਫ਼ਤ ਕਰਦਾ ਹੈ
(ਸ਼ਰੀਅਤ ਦੇ ਉਲਟ ਹੈ, ਸ਼ਰੀਅਤ ਦਾ ਵਿਰੋਧੀ ਹੈ)

### 5. ਇਮਾਮ ਮੁਹੰਮਦ ਨਾਸਿਰ ਉਦ-ਦੀਨ ਅਲ-ਅਲਬਾਨੀ (1420 ਹ)

ਬਿਦਾਅਤ ਬਾਰੇ ਲਿਖਦੇ ਹਨ, ਹਰ ਕੰਮ ਜਿਸਦਾ ਉਦੇਸ਼ ਅੱਲ੍ਹਾ ਤਾਅਲਾ ਦੀ ਨਜ਼ਦੀਕੀ ਹਾਸਿਲ ਕਰਨਾ ਹੋਵੇ ਅਤੇ (ਪਰ) ਇਸ ਨੂੰ ਅੱਲ੍ਹਾ ਦੇ ਰਸੂਲ (ﷺ) ਦੁਆਰਾ ਵਰਜਿਤ ਕੀਤਾ ਗਿਆ ਹੋਵੇ, ਅਤੇ ਹਰ ਉਹ ਮਾਮਲਾ ਜਿਸ ਨੂੰ ਬਿਨਾਂ ਕਿਸੇ ਨਸ (ਸਬੂਤ) ਜਾਂ ਰੱਬੀ ਆਦੇਸ਼ (ਵਹੀ) ਦੇ ਲਾਗੂ ਕਰਨਾ ਸੰਭਵ ਨਹੀਂ ਹੈ, ਤਾਂ ਇਹ ਇੱਕ ਨਵੀਨਤਾ (ਬਿਦਆਤ) ਹੈ, ਸਿਵਾਏ ਇਸਦੇ ਕਿ ਅਗਰ ਇਹ ਕਿਸੇ ਸਹਾਬੀ ਤੋਂ ਆਈ ਹੋਵੇ। ਅਤੇ ਹਰ ਉਹ ਚੀਜ਼ ਜੋ ਕਾਫਿਰਾਂ ਦੇ ਰੀਤੀ-ਰਿਵਾਜਾਂ ਵਿੱਚੋਂ ਇਬਾਦਤ ਨਾਲ ਜੋੜੀ ਗਈ ਹੈ ਅਤੇ ਹਰ ਉਹ ਚੀਜ਼ ਜਿਸਨੂੰ ਉੱਲਮਾ, ਖਾਸ ਕਰਕੇ ਉਨ੍ਹਾਂ ਵਿੱਚੋਂ ਇਤਿਹਾਸਕਾਰਾਂ ਦੁਆਰਾ (ਦੀਨ ਵਿੱਚ) ਵਾਧਾ ਕਰਾਰ ਦਿੱਤਾ ਗਿਆ ਹੈ, ਜਦੋਂ ਕਿ ਇਸਦਾ ਕੋਈ ਸਬੂਤ ਨਹੀਂ ਹੈ, ਅਤੇ ਇਬਾਦਤ ਦਾ ਉਹ ਤਰੀਕਾ, ਜੋ ਸਿਵਾਏ ਕਮਜ਼ੋਰ (ਜ਼ਾਇਫ) ਜਾਂ ਮਨਘੜਤ ਰਵਾਇਤਾਂ ਦੇ, (ਅਸਲ ਦੀਨ ਵਿੱਚ) ਨਹੀਂ ਆਇਆ ਹੈ। ਅਤੇ ਇਬਾਦਤ ਦਾ ਹਰ ਉਹ ਮਾਮਲਾ ਜਿਸ ਵਿੱਚ ਅੱਲ੍ਹਾ ਤਾਅਲਾ ਨੇ ਲੋਕਾਂ ਨੂੰ ਕੁਝ ਸੀਮਾਵਾਂ ਤੱਕ ਸੀਮਤ ਕੀਤਾ ਹੈ, ਜਿਵੇਂ ਕਿ ਕਿਸੇ ਸਥਾਨ, ਜਾਂ ਸਮੇਂ, ਜਾਂ ਕੈਫ਼ੀਅਤ, ਜਾਂ ਇੱਕ ਨਿਰਧਾਰਤ ਸੰਖਿਆ ਵਿੱਚ (ਤਾਂ ਇਸ ਦਾਇਰੇ ਤੋਂ ਬਾਹਰ ਜਾਣਾ ਵੀ ਬਿਦਾਅਤ ਹੈ)

(ਅਹਕਾਮ ਅਲ ਜਨਾਇਜ਼ 306)

### 6. ਇਮਾਮ ਅਸ਼-ਸ਼ਾਤਬੀ (790 ਹ) ਫ਼ਰਮਾਉਂਦੇ ਹਨ

ਹਕੀਕੀ ਬਿਦਾਅਤ (ਅਲ-ਬਿਦਾਹ ਅਲ-ਹਕੀਕੀਆ) ਉਹ ਹੈ ਜਿਸਦਾ ਕੋਈ ਸਬੂਤ, ਸ਼ਰਈ ਦਲੀਲ ਵਿੱਚ ਨਾ ਹੋਵੇ, ਨਾ ਕਿਤਾਬ (ਕੁਰਆਨ) ਵਿੱਚ, ਨਾ ਸੁੰਨਤ ਵਿੱਚ ਅਤੇ ਨਾ ਹੀ ਇਜਮਾ ਵਿੱਚ, ਨਾ ਹੀ ਕਿਆਸ ਵਿੱਚ ਅਤੇ ਨਾ ਹੀ ਕਿਸੇ ਅਜਿਹੇ ਇਸਤਿਦਲਾਲ (ਕਿਸੇ ਦਲੀਲ ਤੋਂ ਕੋਈ ਮਸਲਾ ਸਾਬਤ ਕਰਨਾ) ਵਿੱਚ ਜੋ ਅਹਿਲੇ

ਇਲਮ ਦੇ ਨਜ਼ਦੀਕ ਮੁਅਤਬਰ ਹੋਵੇ, ਨਾ ਹੀ ਇਜਮਾਲੀ ਤੌਰ ਤੇ, ਨਾ ਹੀ ਤਫ਼ਸੀਲੀ ਤੌਰ ਤੇ (ਨਾ ਸੰਖੇਪ ਵਿੱਚ, ਨਾ ਵਿਸਥਾਰ ਵਿੱਚ)
ਅਤੇ ਇਸੇ ਕਾਰਨ, ਇਸਨੂੰ ਬਿਦਾਅਤ (ਨਵੀਨਤਾ) ਕਿਹਾ ਜਾਂਦਾ ਹੈ, ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਕਿਉਂਕਿ ਇਹ ਬਿਨਾਂ ਕਿਸੇ ਪੂਰਵ ਉਦਾਹਰਣ ਦੇ ਕਾਢ ਕੱਢੀ ਗਈ ਚੀਜ਼ ਹੈ।
[ਭਾਵੇਂ ਕਿ ਬਿਦਾਅਤ ਕਰਨ ਵਾਲਾ ਇਹ ਮੰਨਣ ਤੋਂ ਇਨਕਾਰ ਕਰਦਾ ਹੈ ਕਿ ਇਹ ਸ਼ਰੀਅਤ ਤੋਂ ਹਟਕੇ ਹੈ (ਕਿ ਉਹ ਸ਼ਰੀਅਤ ਦੀਆਂ (ਸੀਮਾਵਾਂ) ਤੋਂ ਬਾਹਰ ਨਿਕਲਣ ਦਾ ਦੋਸ਼ੀ ਹੈ]
ਇਹ ਮਾਮਲਾ ਇਸੇ ਤਰ੍ਹਾਂ ਹੈ ਭਾਵੇਂ ਕਿ ਬਿਦਾਅਤ ਕਰਨ ਵਾਲਾ ਇਸ ਗੱਲ ਤੋਂ ਇਨਕਾਰ ਕਰਦਾ ਹੈ ਕਿ ਉਸ ਨੂੰ ਸ਼ਰੀਅਤ (ਸੀਮਾਵਾਂ) ਤੋਂ ਬਾਹਰ ਨਿਕਲਣ ਦੇ ਨਾਲ ਦੋਸ਼ੀ ਨਹੀਂ ਠਹਿਰਾਇਆ ਜਾਣਾ ਚਾਹੀਦਾ, ਕਿਉਂਕਿ ਉਹ ਦਾਅਵਾ ਕਰ ਰਿਹਾ ਹੈ ਕਿ ਉਹ (ਅਜੇ ਵੀ) ਇਸ ਦੇ ਅੰਦਰ ਹੈ ਕਿਉਂਕਿ ਉਸ ਨੇ ਸਬੂਤਾਂ ਦੀਆਂ ਲੋੜਾਂ ਦੇ ਆਧਾਰ 'ਤੇ ਅਨੁਮਾਨ ਲਗਾਇਆ ਹੈ।

[ਕਿਉਂਕਿ ਉਹ ਇਹ ਦਾਅਵਾ ਕਰਦਾ ਹੈ ਕਿ ਸਬੂਤਾਂ ਦੀ ਵਿਆਖਿਆ ਦੁਆਰਾ ਜੋ ਵੀ ਪ੍ਰਾਪਤ ਕੀਤਾ ਜਾ ਸਕਦਾ ਹੈ, ਇਹ (ਬਿਦਾਅਤ) ਉਸ ਸੀਮਾ ਦੇ ਅੰਦਰ ਹੈ]

ਹਾਲਾਂਕਿ, ਇਹ ਦਾਅਵਾ ਸਹੀ ਨਹੀਂ ਹੈ, ਨਾ ਹੀ ਮਾਮਲੇ ਵਿੱਚ ਅਤੇ ਨਾ ਹੀ ਆਪਣੇ ਆਪ ਵਿੱਚ, ਅਤੇ ਨਾ ਹੀ ਜੋ ਜ਼ਾਹਰ (ਸਪੱਸ਼ਟ) ਹੈ.
ਜਿੱਥੋਂ ਤੱਕ (ਇਸ ਮੁੱਦੇ) ਮਾਮਲਾ ਅਤੇ ਆਪਣੇ ਆਪ ਵਿੱਚ ਦੀ ਗੱਲ ਹੈ, ਤਾਂ ਇਸ ਨੂੰ (ਸਬੂਤਾਂ) ਦੁਆਰਾ ਵੇਖ ਕੇ ਜਾਣਿਆ ਜਾਂਦਾ ਹੈ।
ਅਤੇ ਜਿੱਥੋਂ ਤੱਕ ਜ਼ਾਹਰ (ਦੀ ਗੱਲ ਹੈ) ਹੈ, ਤਾਂ ਉਸਦੇ ਸਬੂਤ ਸ਼ੰਕਾ (ਸੰਦੇਹ) ਹੀ ਹਨ, ਉਹ ਸਬੂਤ ਨਹੀਂ ਹਨ, ਭਾਵੇਂ ਇਹ ਸਥਾਪਿਤ ਹੋ ਜਾਵੇ ਕਿ ਉਹ ਸਬੂਤ ਲਿਆਇਆ ਹੈ (ਕਿਉਂਕਿ ਉਹ ਅਜਿਹੇ ਸਬੂਤ ਨਹੀਂ ਹਨ ਜਿਨ੍ਹਾਂ ਨਾਲ ਜਾਇਜ਼ਤਾ ਦੀ ਮੰਗ ਕੀਤੀ ਜਾ ਸਕਦੀ ਹੈ) ਨਹੀਂ ਤਾਂ, ਮਾਮਲਾ (ਬਿਲਕੁਲ) ਸਾਫ਼ (ਸਪੱਸ਼ਟ) ਹੈ।

ਅਤੇ ਜਿੱਥੋਂ ਤੱਕ ਬਿਦਾਅਤ ਇਜ਼ਾਫੀਆ (ਸੰਬੰਧਿਤ ਬਿਦਾਅਤ) ਦੀ ਗੱਲ ਹੈ ਤਾਂ ਇਸਦੇ ਦੋ ਤੱਤ ਹਨ (ਦੋ ਕੋਣ ਹਨ)
ਪਹਿਲਾ: ਇਸਦਾ ਸਬੂਤਾਂ ਨਾਲ ਇੱਕ ਸੰਬੰਧ ਹੈ, ਇਸ ਲਈ ਇਸ ਕੋਣ ਤੋਂ ਇਹ ਬਿਦਾਅਤ ਨਹੀਂ ਹੈ।
(ਪਹਿਲਾ ਇਹ ਹੈ ਕਿ ਇਸ ਨਾਲ ਸਬੂਤ ਜੁੜੇ ਹਨ, ਪਰ ਅਮਲ ਉਸ ਤਰੀਕੇ ਨਾਲ ਨਹੀਂ ਕੀਤਾ ਜਾਂਦਾ)

ਦੂਜਾ: ਇਸ ਦਾ ਸਬੂਤਾਂ ਨਾਲ ਕੋਈ ਸਬੰਧ ਨਹੀਂ ਹੈ ਸਿਵਾਏ ਜੋ ਬਿਦਾਹ ਹਕੀਕੀਆ ਲਈ ਹਨ।
[ਅਤੇ ਦੂਜਾ ਇਹ ਹੈ ਕਿ ਇਸ ਨਾਲ ਕੋਈ ਸਬੂਤ ਨਹੀਂ ਜੁੜੇ ਹਨ, ਸਗੋਂ ਇਹ ਇੱਕ ਅਸਲੀ ਨਵੀਨਤਾ (ਅਲ-ਬਿਦਾਹ ਅਲ-ਹਕੀਕੀਆ) ਵਾਂਗ ਹੈ]

ਇਸ ਲਈ ਜਦੋਂ ਉਹ ਅਮਲ ਜਿਸ ਦੇ ਦੋ ਤੱਤ ਹਨ,
(ਇਹਨਾਂ) ਦੋ ਮਾਮਲਿਆਂ ਵਿੱਚੋਂ ਇੱਕ ਤੋਂ ਕਦੇ ਵੀ ਮੁਕਤ ਨਹੀਂ ਹੁੰਦਾ, ਇਸਨੂੰ ਅਲ-ਬਿਦਾਹ ਅਲ-ਇਜ਼ਾਫੀਆ ਕਹਿੰਦੇ ਹਾਂ।

[ਇਸ ਲਈ ਜਦੋਂ ਕੋਈ ਅਜਿਹਾ ਅਮਲ ਹੁੰਦਾ ਹੈ ਜਿਸ ਵਿੱਚ ਇਹ ਦੋ ਕੋਣ ਹੁੰਦੇ ਹਨ, ਤਾਂ ਇਹ ਇਹਨਾਂ ਦੋ ਮਾਮਲਿਆਂ ਵਿੱਚੋਂ ਕਿਸੇ ਇੱਕ ਵਿੱਚ ਆਉਂਦਾ ਹੈ, ਤਾਂ ਅਸੀਂ ਇਸਨੂੰ ਇੱਕ ਅਲ-ਬਿਦਾਹ ਅਲ-ਇਜ਼ਾਫੀਆ ਕਹਿੰਦੇ ਹਾਂ।]

ਭਾਵ ਕਿ ਦੋ ਕੋਣਾਂ ਵਿੱਚੋਂ ਇੱਕ ਦੇ ਸਬੰਧ ਵਿੱਚ, ਇਹ ਸੁੰਨਤ ਹੈ, ਕਿਉਂਕਿ ਇਹ ਸਬੂਤ ਦੁਆਰਾ ਸਮਰਥਿਤ ਹੈ, ਅਤੇ ਦੂਜੇ ਕੋਣ ਦੇ ਸਬੰਧ ਵਿੱਚ, ਇਹ ਬਿਦਾਅਤ ਹੈ, ਕਿਉਂਕਿ ਇਹ [ਜਾਂ ਤਾਂ] ਇੱਕ ਸ਼ੱਕ (ਸ਼ੁਭਹ) ਦੁਆਰਾ ਸਮਰਥਤ ਹੈ, ਅਤੇ ਸਬੂਤ ਦੇ ਆਧਾਰਿਤ ਨਹੀਂ ਹੈ, ਜਾਂ ਇਹ ਕਿਸੇ ਵੀ ਚੀਜ਼ ਦੁਆਰਾ ਸਮਰਥਿਤ ਨਹੀਂ ਹੈ।

[ਇਹ (ਅਮਲ) ਇੱਕ ਕੋਣ ਤੋਂ ਇੱਕ ਸੁੰਨਤ ਹੈ, ਕਿਉਂਕਿ ਇਸਦਾ ਇੱਕ ਸਬੂਤ ਹੈ ਜਿਸ ਉੱਤੇ ਇਹ ਨਿਰਭਰ ਕਰਦਾ ਹੈ, ਅਤੇ ਦੂਜੇ ਕੋਣ ਤੋਂ, ਇਹ ਇੱਕ ਬਿਦਾਅਤ ਹੈ, ਕਿਉਂਕਿ

ਇਹ ਅਸਲ ਵਿੱਚ ਇੱਕ ਸ਼ੱਕ 'ਤੇ ਆਧਾਰਿਤ ਹੈ, ਨਾ ਕਿ ਕਿਸੇ ਸਬੂਤ ਤੇ, ਜਾਂ ਇਹ ਅਸਲ ਵਿੱਚ ਕਿਸੇ ਵੀ ਚੀਜ਼ 'ਤੇ ਆਧਾਰਿਤ ਨਹੀਂ ਹੈ।]
ਅਤੇ ਦੋਹਾਂ ਵਿਚਕਾਰ ਅੰਤਰ ਅਰਥ ਦੇ ਕੋਣ ਤੋਂ ਹੈ।

ਅਤੇ ਅਰਥ ਦੇ ਰੂਪ ਵਿੱਚ ਉਹਨਾਂ ਵਿੱਚ ਅੰਤਰ ਇਹ ਹੈ ਕਿ ਬੁਨਿਆਦ (ਅਸਲ) ਦੇ ਕੋਣ ਤੋਂ ਇਸਦਾ (ਯਾਨੀ ਬਿਦਾਅਤ ਇਜ਼ਾਫੀਆ) ਦਾ ਸਬੂਤ ਸਥਾਪਿਤ ਹੁੰਦਾ ਹੈ। ਪਰ ਕੈਫੀਯਤ, ਅਹਵਾਲ, ਤਫਸੀਲਾਤ ਜਾਂ ਸਮਿਆਂ ਦੇ ਲਿਹਾਜ਼ ਤੋਂ, ਇਸ ਤੱਥ ਦੇ ਬਾਵਜੂਦ ਕਿ ਇਸ ਨੂੰ (ਸਬੂਤ) ਦੀ ਜ਼ਰੂਰਤ ਹੈ, ਇਸ ਲਈ ਕੋਈ ਸਬੂਤ ਸਥਾਪਤ ਨਹੀਂ ਹੁੰਦਾ ਹੈ।
[ਅਰਥਾਤ ਉਸ ਅਮਲ ਨਾਲ ਜੁੜੇ ਢੰਗ ਤਰੀਕੇ, ਸਥਿਤੀ ਦੇ ਵੇਰਵਿਆਂ, ਅਵਸਥਾਵਾਂ ਸਮਿਆਂ ਆਦਿ ਦਾ ਸਬੂਤ ਨਹੀਂ ਹੁੰਦਾ, ਦਰਅਸਲ, ਇਸਦਾ ਸਬੂਤ ਸਿਰਫ ਇਸਦੇ ਮੂਲ (ਆਧਾਰ, ਅਸਲ) ਦੇ ਕੋਣ ਤੋਂ ਹੈ ਜਿਸ ਦੇ ਉੱਪਰ ਇਸਨੂੰ ਸਥਾਪਿਤ ਕੀਤਾ ਗਿਆ ਹੈ। ਪਰ ਤਰੀਕਿਆਂ, ਸ਼ਰਤਾਂ ਜਾਂ ਵੇਰਵਿਆਂ ਦੇ ਸਬੰਧ ਵਿੱਚ ਇਸਦਾ ਕੋਈ ਸਬੂਤ ਨਹੀਂ ਹੁੰਦਾ ਹੈ, ਭਾਵੇਂ ਕਿ (ਇਸਨੂੰ ਇਹਨਾਂ ਤਰੀਕਿਆਂ, ਸ਼ਰਤਾਂ ਜਾਂ ਵੇਰਵਿਆਂ ਦੇ ਮਾਮਲੇ ਵਿੱਚ ਵੀ ਸਬੂਤ ਦੀ ਲੋੜ ਹੁੰਦੀ ਹੈ]
ਕਿਉਂਕਿ ਜ਼ਿਆਦਾਤਰ (ਇਸ ਕਿਸਮ ਦੀ ਬਿਦਾਅਤ) ਇਬਾਦਤ ਦੇ ਮਾਮਲਿਆਂ ਵਿੱਚ ਵਾਪਰਦੀ ਹੈ, ਨਾ ਕਿ ਸ਼ੁੱਧ ਰੀਤੀ-ਰਿਵਾਜਾਂ ਦੇ ਮਾਮਲਿਆਂ ਵਿੱਚ
(ਅਲ-ਐਤਿਸਾਮ 1/276)

## ਦੀਨ ਵਿੱਚ ਬਿਦਾਅਤ ਦੀ ਵੰਡ

### 1. ਕੌਲੀ ਵ ਐਤਕਾਦੀ

(ਜ਼ੁਬਾਨੀ ਕਥਨ (ਰਾਇ) ਅਤੇ ਅਕੀਦੇ ਦੀ ਬਿਦਾਅਤ)
ਅਰਥਾਤ ਅਜਿਹੀ ਬਿਦਾਅਤ ਜਿਸ ਦਾ ਸਬੰਧ ਕਥਨ (ਕਹਿਣੀ) ਅਤੇ ਅਕੀਦੇ ਨਾਲ ਹੋਵੇ, ਜਿਵੇਂ ਕਿ ਜਹਮੀਆ, ਮੁਅਤਾਜ਼ਿਲਾਹ, ਰਾਫ਼ਿਦਾਹ ਅਤੇ ਸਾਰੇ ਗੁੰਮਰਾਹ ਫ਼ਿਰਕਿਆਂ ਦੇ ਅਕਵਾਲ ਅਤੇ ਅਕੀਦੇ

### 2. ਮੁਕੱਫ਼ਿਰਾ ਵ ਮੁਫੱਸਿਕਾ

ਮੁਕੱਫ਼ਿਰਾ-ਉਹ ਬਿਦਾਅਤ ਜੋ ਕਿਸੇ ਇਨਸਾਨ ਨੂੰ ਕੁਫ਼ਰ ਵਿੱਚ ਦਾਖ਼ਿਲ ਕਰ ਦੇਵੇ,ਅਤੇ ਇਸਲਾਮ ਦੇ ਦਾਇਰੇ ਤੋਂ ਬਾਹਰ ਕਰ ਦੇਵੇ ।
ਮੁਫੱਸਿਕਾ- ਉਹ ਬਿਦਾਅਤ ਜੋ ਇਨਸਾਨ ਨੂੰ ਵੱਡੇ ਗੁਨਾਹ ਵਿੱਚ ਦਾਖ਼ਿਲ ਕਰ ਦੇਵੇ।

### 3. ਹਕੀਕੀ ਅਤੇ ਇਜ਼ਾਫੀ

ਅਹਿਲੇ ਸੁੰਨਤ ਦੇ ਉੱਲਮਾ ਨੇ ਸਮਝਾਇਆ ਹੈ ਕਿ ਬਿਦਾਅਤ ਦੋ ਤਰ੍ਹਾਂ ਦੀ ਹੁੰਦੀ ਹੈ।

### 1. ਬਿਦਾਅਤ ਏ ਹਕੀਕੀ

ਉਹ ਜੋ ਹਕੀਕੀ ਹੈ, ਭਾਵ ਸ਼ੁੱਧ ਬਿਦਾਅਤ, ਇਸ ਦਾ ਸ਼ਰੀਅਤ ਨਾਲ ਕੋਈ ਵੀ ਸਬੰਧ ਨਹੀਂ ਹੁੰਦਾ ਅਤੇ ਨਾ ਹੀ ਸ਼ਰੀਅਤ ਵਿੱਚ ਇਸਦਾ ਕੋਈ ਆਧਾਰ, ਅਸਲ ਜਾਂ ਮੂਲ ਹੁੰਦਾ ਹੈ।
ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਕਿਸੇ ਅਜਿਹੀ ਚੀਜ਼ ਰਾਹੀਂ ਅੱਲ੍ਹਾ ਦੀ ਨੇੜਤਾ ਦੀ ਭਾਲ ਕਰਦਾ ਹੈ ਜਿਸਦੀ ਬੁਨਿਆਦ ਤੇ, ਨਬੀ ਨੇ ਕਦੇ ਵੀ ਅੱਲ੍ਹਾ ਦੀ ਨੇੜਤਾ ਦੀ ਕੋਸ਼ਿਸ਼ ਨਹੀਂ ਕੀਤੀ।
ਇਸ ਕਿਸਮ ਦੀ ਬਿਦਾਅਤ ਦੀਆਂ ਉਦਾਹਰਣਾਂ ਵਿੱਚੋਂ, ਨਬੀਆਂ ਜਾਂ ਨੇਕ ਲੋਕਾਂ ਦੇ ਜਨਮਦਿਨ ਮਨਾ ਕੇ, ਜਾਂ ਡਾਂਸ ਅਤੇ ਸੰਗੀਤ ਦੁਆਰਾ (ਸੂਫੀਆਂ ਦੇ ਰਕਸ, ਸਮਾਂ ਕੱਵਾਲੀ ਆਦਿ), ਜਾਂ ਅਦਾਕਾਰੀ ਦੁਆਰਾ ਅੱਲ੍ਹਾ ਦੀ ਨੇੜਤਾ ਦੀ ਭਾਲ ਕਰਨਾ ਹੈ।

## 2. ਬਿਦਾਅਤ ਏ ਇਜ਼ਾਫੀ

ਜਿੱਥੋਂ ਤੱਕ ਇਜ਼ਾਫੀਆ ਬਿਦਾਅਤ ਦੀ ਗੱਲ ਹੈ, ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਕਿਸੇ ਅਜਿਹੀ ਚੀਜ਼ ਦੇ ਨਾਲ ਅੱਲ੍ਹਾ ਦੀ ਨਜ਼ਦੀਕੀ ਹਾਸਿਲ ਕਰਨ ਦੀ ਕੋਸ਼ਿਸ਼ ਕਰਦਾ ਹੈ, ਜਿਸ ਦੀ ਬੁਨਿਆਦ (ਮੂਲ, ਅਸਲ, ਆਧਾਰ) ਤੇ ਅਸਲ ਵਿੱਚ ਅੱਲ੍ਹਾ ਦੀ ਨੇੜਤਾ ਦੀ ਭਾਲ ਕੀਤੀ ਜਾਂਦੀ ਹੈ,
ਪਰ ਉਹ ਇਸ ਵਿੱਚ ਅਜਿਹਾ ਕੁਝ ਜੋੜਦਾ ਹੈ ਜੋ ਇਸਨੂੰ ਉਸ ਰੂਪ ਤੋਂ ਦੂਰ ਕਰਦਾ ਹੈ ਜੋ ਸ਼ਰੀਅਤ ਵਿੱਚ ਆਇਆ ਸੀ ਅਤੇ ਇਹ ਛੇ ਮਾਮਲਿਆਂ ਦੇ ਸਬੰਧ ਵਿੱਚ ਕੀਤਾ ਜਾਂਦਾ ਹੈ:
ਅਲ-ਕਮ (ਨੰਬਰ)
ਅਲ-ਕੈਫ (ਰੂਪ, ਕੈਫ਼ੀਅਤ)
ਅਲ-ਜਿਨਸ (ਕਿਸਮ)
ਅਸ-ਸਬਬ (ਕਾਰਨ)
ਅਲ-ਮਕਾਨ (ਸਥਾਨ)
ਅਜ਼-ਜ਼ਮਾਨ (ਸਮਾਂ)

### (1) ਅਲ-ਕਮ (ਨੰਬਰ, ਮਿਕਦਾਰ)

ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਇਬਾਦਤ ਦੇ ਕੰਮਾਂ ਨਾਲ ਸਬੰਧਤ ਗਿਣਤੀ ਨੂੰ ਬਦਲ ਕੇ ਅੱਲ੍ਹਾ ਦੀ ਇਬਾਦਤ ਕਰਦਾ ਹੈ, ਜਿਵੇਂ ਕਿ ਮਗਰਿਬ ਦੀ ਨਮਾਜ਼ ਤਿੰਨ ਦੀ ਜਗ੍ਹਾ ਚਾਰ ਰਕਾਤ ਪੜ੍ਹਨਾ, ਜਾਂ ਹੱਜ ਵਿੱਚ ਜਮਾਰਾਤ ਨੂੰ ਸੱਤ ਦੀ ਬਜਾਏ ਦਸ ਵਾਰ ਪੱਥਰ ਮਾਰਨਾ, ਅੱਲ੍ਹਾ ਦਾ ਜ਼ਿਕਰ ਕਰਨ ਲੱਗੇ ਅਜ਼ਕਾਰ ਨੂੰ ਇੱਕ ਅਜਿਹੀ ਨਿਸ਼ਚਿਤ ਸੰਖਿਆ ਵਿੱਚ ਕਰਨਾ ਜੋ ਸੁੰਨਤ ਵਿੱਚ ਸਥਾਪਿਤ ਨਹੀਂ ਹੈ, ਜਿਵੇਂ ਕਿ ਇਸਨੂੰ ਪੰਜ ਵਾਰ ਦੁਹਰਾਉਣਾ, ਜਦੋਂ ਕਿ ਸੁੰਨਤ ਵਿੱਚ ਤਿੰਨ ਵਾਰ ਦੁਹਰਾਉਣਾ ਹੋਵੇ ਅਤੇ ਇਸ ਤਰ੍ਹਾਂ ਹੀ ਹੋਰ ਚੀਜ਼ਾਂ।

ਅਗਰ ਕੋਈ ਇਨਸਾਨ ਇਰਾਦਾ ਕਰੇ ਕਿ ਨਮਾਜ਼ ਨੂੰ ਫਰਜ਼ ਨਮਾਜ਼ ਤੋਂ ਜਿਆਦਾ ਕਰ ਦੇਵੇ,ਤਾਂ ਇਹ ਬਿਦਾਅਤ ਹੈ, ਅਤੇ ਨਾ ਕਾਬਿਲੇ-ਕੁਬੂਲ ਹੈ, ਕਿਉਂਕਿ ਇਹ ਮਿਕਦਾਰ ਦੇ ਮਾਮਲੇ ਵਿੱਚ ਸ਼ਰੀਅਤ ਦੀ ਵਿਰੋਧਤਾ ਹੈ।
ਅਗਰ ਕੋਈ ਇਨਸਾਨ ਜ਼ੁਹਰ ਦੀਆਂ ਪੰਜ ਰਕਾਤਾਂ ਅਦਾ ਕਰੇ ਤਾਂ ਇਹ ਸਹੀ ਨਹੀਂ ਹੋਵੇਗੀ।

## (2) ਅਲ-ਕੈਫ (ਕੈਫ਼ੀਅਤ,ਰੂਪ)

ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਇਬਾਦਤ  ਦੇ ਕੰਮਾਂ ਦੇ ਰੂਪ ਅਤੇ ਸਥਿਤੀ ਨੂੰ ਬਦਲਦਾ ਹੈ, ਜਿਵੇਂ ਕਿ ਇਕਸੁਰਤਾ (ਇੱਜਤੀਮਾਈ) ਸ਼ਕਲ ਵਿਚ ਜ਼ਿਕਰ ਕਰਨਾ, ਜਦੋਂ ਕਿ ਸੁੰਨਤ ਵਿਚ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ, ਜਾਂ ਉਮਰਾ ਕਰਨ ਦੌਰਾਨ ਤਵਾਫ਼ ਤੋਂ ਪਹਿਲਾਂ ਸਈ ਕਰਨੀ, ਜਾਂ ਵੁਜ਼ੂ ਦੌਰਾਨ ਪਹਿਲਾਂ ਪੈਰ ਧੋਣਾ, ਇਹ ਸਭ ਇਬਾਦਤ ਦੇ ਉਸ ਰੂਪ ਤੋਂ ਦੂਰੀ ਹੈ ਜੋ ਸ਼ਰੀਅਤ ਵਿੱਚ ਆਇਆ ਹੈ।

ਅਗਰ ਕੋਈ ਇਨਸਾਨ ਵੁਜ਼ੂ ਕਰਦਾ ਹੈ, ਅਤੇ ਉਹ ਪਹਿਲਾਂ ਪੈਰ ਧੋਵੇ, ਫਿਰ ਸਿਰ ਦਾ ਮਸਹ ਕਰੇ, ਫਿਰ ਮੂੰਹ ਧੋਵੇ ਤਾਂ ਇਸਦਾ ਵੁਜ਼ੂ ਬਾਤਿਲ ਹੈ, ਕਿਉਂਕਿ ਉਹ ਕੈਫ਼ੀਅਤ ਦੇ ਮਾਮਲੇ ਵਿੱਚ ਸ਼ਰੀਅਤ ਦੀ ਵਿਰੋਧਤਾ ਕਰ ਰਿਹਾ ਹੈ।

## (3) ਅਲ-ਜਿਨਸ (ਕਿਸਮ)

ਇਹ ਉਦੋਂ ਹੁੰਦਾ ਹੈ ਜਦੋਂ ਇਬਾਦਤ ਦੇ ਕੰਮ ਦੇ ਸਬੰਧ ਵਿੱਚ ਇੱਕ ਕਿਸਮ ਜਾਂ ਪ੍ਰਜਾਤੀ, ਨਸਲ ਦਾ ਖਾਸ ਜ਼ਿਕਰ ਹੋਵੇ ਅਤੇ ਉਸਨੂੰ ਬਦਲ ਦਿੱਤਾ ਜਾਵੇ।
ਉਦਾਹਰਣ ਵਜੋਂ, ਭੇਡ ਦੀ ਕੁਰਬਾਨੀ ਕਰਨ ਦੀ ਬਜਾਏ, ਕੋਈ ਵਿਅਕਤੀ ਕਿਸੇ ਅਜਿਹੇ ਜਾਨਵਰ ਦੀ ਕੁਰਬਾਨੀ ਕਰੇ, ਜੋ ਕਿ ਸ਼ਰੀਅਤ ਵਿੱਚ ਦਰਸਾਈਆਂ ਗਈਆਂ ਨਸਲਾਂ ਵਿੱਚੋਂ ਨਹੀਂ ਹੈ।

ਇਹ ਜਰੂਰੀ ਹੈ ਕਿ ਇਬਾਦਤ ਆਪਣੀ ਜਿਨਸ ਦੇ ਅੰਦਰ ਸ਼ਰੀਅਤ ਦੇ ਮੁਤਾਬਿਕ ਹੋਵੇ, ਅਗਰ ਇਨਸਾਨ ਅੱਲ੍ਹਾ ਦੀ ਕੋਈ ਇਬਾਦਤ ਕਰਦਾ ਹੈ ਅਤੇ ਉਸ ਇਬਾਦਤ ਦੀ ਜਿਨਸ ਜਾਇਜ਼ ਨਾ ਹੋਵੇ, ਤਾਂ ਉਹ ਕੁਬੂਲ ਨਹੀਂ ਹੋਵੇਗੀ।

ਇਸਦੀ ਮਿਸਾਲ ਇਹ ਹੈ ਕਿ ਕੋਈ ਇਨਸਾਨ ਘੋੜੇ ਦੀ ਕੁਰਬਾਨੀ ਕਰੇ ਤਾਂ ਇਹ ਕੁਰਬਾਨੀ ਸਹੀ ਨਹੀਂ ਹੋਵੇਗੀ, ਕਿਉਂਕਿ ਇਸ ਨੇ ਜਿਨਸ ਵਿੱਚ ਸ਼ਰੀਅਤ ਦਾ ਵਿਰੋਧ ਕੀਤਾ ਹੈ, ਕੁਰਬਾਨੀ ਵਾਲੇ ਜਾਨਵਰ ਸਿਰਫ਼ (ਦੋਵੇਂ ਜਿਨਸਾਂ) ਉੂਠ, ਗਾਂ, ਭੇਡ ਅਤੇ ਬੱਕਰੀ ਹਨ।

### (4) ਅਸ-ਸਬਬ (ਕਾਰਨ)

ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਕਿਸੇ ਇਬਾਦਤ ਨੂੰ ਕਿਸੇ ਅਜਿਹੇ ਕਾਰਨ ਕਰਕੇ ਕਰਦਾ ਹੈ ਜਿਸ ਨੂੰ ਸ਼ਰੀਅਤ ਵਿੱਚ ਇਸ ਨਾਲ ਨਹੀਂ ਜੋੜਿਆ ਗਿਆ ਹੈ। ਜਿਵੇਂ ਕਿ ਗ੍ਰਹਿਣ ਦੀ ਨਮਾਜ਼ ਸਿਰਫ਼ ਗ੍ਰਹਿਣ ਸਮੇਂ ਪੜ੍ਹੀ ਜਾਂਦੀ ਹੈ, ਇਸਨੂੰ ਹੋਰ ਘਟਨਾਵਾਂ ਦੇ ਸਬੰਧ ਵਿੱਚ ਨਹੀਂ ਪੜ੍ਹਿਆ ਜਾਂਦਾ, ਅਗਰ ਕੋਈ ਇਨਸਾਨ ਇਸਨੂੰ ਕਿਸੇ ਹੋਰ ਕਾਰਨ ਨਾਲ ਜੋੜ ਕੇ ਪੜ੍ਹੇ। ਇਸੇ ਤਰ੍ਹਾਂ ਮੇਰਾਜ ਦੀ ਰਾਤ ਨੂੰ ਸਬਬ ਬਣਾ ਕੇ ਉਸ ਰਾਤ ਇਬਾਦਤ ਕਰਨੀ ਜਾਂ ਤਹੱਜੁਦ ਅਦਾ ਕਰਨੀ।
ਅਤੇ ਇਸੇ ਤਰ੍ਹਾਂ ਆਪਣੇ ਵਾਅਦੇ ਨੂੰ ਤੋੜਨ ਦੇ ਕਾਰਨ (ਰੋਜ਼ਾ ਰੱਖ ਕੇ) ਕੱਫ਼ਾਰਾ ਅਦਾ ਕਰਨਾ। ਸ਼ਰੀਅਤ ਵਿੱਚ ਸਥਾਪਿਤ ਨਾ ਕੀਤੇ ਕਾਰਨਾਂ ਨਾਲ ਇਬਾਦਤ ਦੇ ਕੰਮਾਂ ਨੂੰ ਜੋੜਨਾ ਬਿਦਾਅਤ ਦਾ ਇੱਕ ਆਮ ਰੂਪ ਹੈ।

ਜਦੋਂ ਇਨਸਾਨ ਅੱਲ੍ਹਾ ਦੇ ਲਈ ਕੋਈ ਇਬਾਦਤ ਕਰਦਾ ਹੈ, ਜੋ ਅਜਿਹੇ ਸਬੱਬ ਨਾਲ ਜੁੜੀ ਹੁੰਦੀ ਹੈ, ਜੋ ਸ਼ੱਰਈ ਨਹੀਂ ਹੁੰਦਾ। ਤਾਂ ਉਹ ਬਿਦਾਅਤ ਹੈ ਅਜਿਹੇ ਅਮਲਾਂ ਨੂੰ ਉਸਦੇ ਕਰਨ ਵਾਲੇ ਦੀ ਤਰਫ ਹੀ ਮੋੜ ਦਿੱਤਾ ਜਾਂਦਾ ਹੈ।
ਇਸਦੀ ਮਿਸਾਲ ਇਹ ਹੈ ਕਿ ਲੋਕ ਰਜ਼ਬ ਮਹੀਨੇ ਦੀ 27ਵੀਂ ਰਾਤ ਨੂੰ (ਇਬਾਦਤ ਦੇ ਲਈ ਖਾਸ ਤੌਰ ਤੇ) ਜਾਗਦੇ ਹਨ, ਅਤੇ ਦਲੀਲ ਇਹ ਦਿੰਦੇ ਹਨ, ਕਿ ਇਹ ਉਹ ਰਾਤ ਹੈ ਜਿਸ ਰਾਤ ਨਬੀ ਨੂੰ ਮੇਰਾਜ਼ ਕਰਵਾਈ ਗਈ।
ਸੋ ਹੁਣ ਤਹੱਜੁਦ ਦੀ ਨਮਾਜ਼ ਤਾਂ ਇਬਾਦਤ ਹੈ, ਪਰ ਜਦ ਉਹ ਇਸ ਕਾਰਨ ਨਾਲ ਮਿਲ ਗਈ ਤਾਂ ਬਿਦਾਅਤ ਹੋ ਗਈ, ਕਿਉਂਕਿ ਉਸ ਨੇ ਇਸ ਇਬਾਦਤ ਦੀ ਬੁਨਿਆਦ ਅਜਿਹੇ ਕਾਰਨ ਉੱਪਰ ਰੱਖੀ ਹੈ ,ਜੋ ਕਾਰਨ ਸ਼ੱਰਈ ਤੌਰ ਤੇ ਸਾਬਿਤ ਹੀ ਨਹੀਂ ਹੈ।

ਇਹ ਵਸਫ਼ (ਯਾਨੀ ਹਰ ਇਬਾਦਤ ਦਾ ਸ਼ਰੀਅਤ ਦੇ ਮੁਤਾਬਿਕ ਹੋਣਾ) ਇੱਕ ਜਰੂਰੀ ਮਾਮਲਾ ਹੈ,ਇਸਦੇ ਨਾਲ ਬਹੁਤ ਸਾਰੀਆਂ ਬਿਦਾਅਤਾਂ ਵਾਜੇਹ ਹੋ ਜਾਂਦੀਆਂ ਹਨ,ਜਿਹਨਾਂ ਨੂੰ ਸੁੰਨਤ ਸਮਝਿਆ ਜਾਂਦਾ ਹੈ, ਹਾਲਾਂਕਿ ਉਹ ਸੁੰਨਤ ਨਹੀਂ ਹੁੰਦੀਆਂ।

### (5) ਅਲ-ਮਕਾਨ (ਸਥਾਨ)

ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਹੱਜ (ਅਰਾਫਾਤ ਦੇ ਦਿਨ) ਦੌਰਾਨ ਅਰਾਫਾਤ ਤੋਂ ਇਲਾਵਾ ਕਿਸੇ ਹੋਰ ਸਥਾਨ 'ਤੇ ਰੁਕਦਾ ਹੈ, ਜਾਂ ਸਬੰਧਤ ਸਥਾਨਾਂ ਤੋਂ ਇਲਾਵਾ ਕਿਸੇ ਹੋਰ ਥਾਂ 'ਤੇ ਤਵਾਫ ਅਤੇ ਸਈ ਕਰਦਾ ਹੈ,
ਜਾਂ ਜਦੋਂ ਕੋਈ ਆਦਮੀ ਮਸਜਿਦ ਤੋਂ ਇਲਾਵਾ ਕਿਸੇ ਹੋਰ ਸਥਾਨ ਤੇ ਇਤੀਕਾਫ਼ ਕਰਦਾ ਹੈ।

### (6) ਅਜ਼-ਜ਼ਮਾਨ (ਸਮਾਂ)

ਇਹ ਉਦੋਂ ਹੁੰਦਾ ਹੈ ਜਦੋਂ ਕੋਈ ਵਿਅਕਤੀ ਕਿਸੇ ਇਬਾਦਤ ਦੇ ਨਿਰਧਾਰਿਤ ਸਮੇਂ ਤੋਂ ਬਾਹਰ ਇਬਾਦਤ ਕਰਦਾ ਹੈ
ਜਿਵੇਂ ਕਿ ਹੱਜ ਦੇ ਦਿਨਾਂ ਦੀ ਸ਼ੁਰੂਆਤ ਵਿੱਚ ਹੀ ਜਾਨਵਰ ਦੀ ਕੁਰਬਾਨੀ ਕਰ ਦੇਣਾ, ਕਿਸੇ ਹੋਰ ਮਹੀਨੇ ਵਿੱਚ ਰਮਜ਼ਾਨ ਦੇ ਰੋਜ਼ੇ ਰੱਖਣੇ, ਇਹ ਉਦੋਂ ਵੀ ਹੋ ਸਕਦਾ ਹੈ ਜਦੋਂ ਕੋਈ ਵਿਅਕਤੀ ਉਸ ਸਮੇਂ ਲਈ ਇਬਾਦਤ ਦੇ ਕੰਮ ਨੂੰ ਨਿਸ਼ਚਿਤ ਕਰਦਾ ਹੈ ਜਿਸ ਨੂੰ ਸ਼ਰੀਅਤ ਨੇ ਨਿਰਧਾਰਿਤ ਨਹੀਂ ਕੀਤਾ ਹੈ ਜਿਵੇਂ ਕਿ ਕੁਰਾਨ ਦੀ ਕਿਸੇ ਸੂਰਤ ਨੂੰ ਹਫ਼ਤੇ ਦੇ ਕਿਸੇ ਖਾਸ ਦਿਨ ਜਾਂ ਦਿਨ ਦੇ ਕਿਸੇ ਖਾਸ ਸਮੇਂ 'ਤੇ ਯਾਦ ਕਰਨਾ ਜਾਂ ਤਿਲਾਵਤ ਕਰਨਾ।
ਜਿਵੇਂ ਕਿ ਅਗਰ ਕੋਈ ਵਿਅਕਤੀ ਖਾਸ ਤੌਰ ਤੇ ਬੁੱਧਵਾਰ ਦੇ ਦਿਨ ਨੂੰ ਸੂਰਾ ਮੁਲਕ ਦੀ ਤਿਲਾਵਤ ਨੂੰ ਨੇਕੀ ਅਤੇ ਅੱਲ੍ਹਾ ਦੀ ਨਜ਼ਦੀਕੀ ਹਾਸਿਲ ਕਰਨ ਦਾ ਸਬੱਬ ਸਮਝਦਾ ਹੋਇਆ, ਨਿਸ਼ਚਿਤ ਕਰ ਲਵੇ।

ਜ਼ਿਆਦਾਤਰ ਬਿਦਾਅਤਾਂ ਇਜ਼ਾਫ਼ੀਆ ਹੀ ਹੁੰਦੀਆਂ ਹਨ ਅਤੇ ਇਸੇ ਕਰਕੇ ਇਹ ਧੋਖਾ ਦੇਣ ਵਾਲੀਆਂ ਅਤੇ ਆਕਰਸ਼ਕ ਹੁੰਦੀਆਂ ਹਨ ਕਿਉਂਕਿ ਇਹ ਜਾਹਿਰੀ ਤੌਰ 'ਤੇ ਬੁਰਾਈ ਨਹੀਂ ਜਾਪਦੀਆਂ, ਸਗੋਂ ਇਹ ਚੰਗਿਆਈ ਦੇ ਰੂਪ ਵਿੱਚ ਦਿਖਾਈ ਦਿੰਦੀਆਂ

ਹਨ, ਇਹ ਅਸਲ ਜਾਂ ਬੁਨਿਆਦ ਵਿੱਚ ਸ਼ਰੀਅਤ ਨਾਲ ਮਿਲਦੀਆਂ ਜੁਲਦੀਆਂ ਹੁੰਦੀਆ ਹਨ,
ਪਰ ਉਪਰੋਕਤ ਦੱਸੇ ਮਾਮਲਿਆਂ ਵਿੱਚ ਸ਼ਰੀਅਤ ਦਾ ਵਿਰੋਧ ਕਰਦੀਆਂ ਹਨ।
ਅਤੇ ਇਹ ਚੀਜ਼ ਦਰਸਾਉਂਦੀ ਹੈ ਕਿ ਬਿਦਾਅਤ ਕਿੰਨੀ ਭੈੜੀ ਬੁਰਾਈ ਹੈ ਕਿਉਂਕਿ ਇਹ ਆਕਰਸ਼ਕ ਹੁੰਦੀ ਹੈ ਅਤੇ ਬਹੁਤ ਹੀ ਘੱਟ, ਸਿੱਧੇ ਤੌਰ ਤੇ ਗੁੰਮਰਾਹੀ ਜਾਪਦੀ ਹੈ।

ਇਹੀ ਕਾਰਨ ਹੈ ਕਿ ਨਬੀ ਨੇ ਬਿਦਾਅਤਾਂ, ਉਨ੍ਹਾਂ ਦੀ ਗੁਮਰਾਹਕੁੰਨਤਾ ਅਤੇ ਬੁਰਾਈਆਂ ਦੇ ਵਿਰੁੱਧ ਵਾਰ-ਵਾਰ ਚੇਤਾਵਨੀ ਦਿੱਤੀ ਹੈ।

## ਬਿਦਾਅਤ ਦੇ ਫੈਲਾਵ ਦੇ ਕੁੱਝ ਕਾਰਨ

### 1. ਬਿਦਾਅਤ ਦੀ ਗਲਤ ਤਕਸੀਮ
### (ਬਿਦਾਅਤ ਏ ਹਸਨਾ ਅਤੇ ਬਿਦਾਅਤ ਏ ਸ਼ੱਈਆ)

ਬਿਦਾਅਤ ਨੂੰ ਦੋ ਕਿਸਮਾਂ ਵਿੱਚ ਤਕਸੀਮ ਕਰਕੇ ਕਿ
(1) ਬਿਦਾਅਤ ਏ ਹਸਨਾ (ਚੰਗੀ ਬਿਦਾਅਤ) ਅਤੇ
(2) ਬਿਦਾਅਤ ਏ ਸ਼ੱਈਆ (ਬੁਰੀ ਬਿਦਾਅਤ)
ਆਖ ਕੇ ਲੋਕਾਂ ਨੇ ਦੀਨ ਵਿੱਚ ਬੇਸ਼ੁਮਾਰ ਭੈੜੇ, ਬੁਰੇ ਅਮਲਾਂ ਅਤੇ ਵਿਚਾਰਾਂ ਨੂੰ ਦਾਖਿਲ ਕਰ ਦਿੱਤਾ ਹੈ, ਅਤੇ ਆਖ ਦਿੱਤਾ ਕਿ ਇਹ ਬਿਦਾਅਤ ਏ ਹਸਨਾ (ਚੰਗੀ ਬਿਦਾਅਤ) ਹਨ, ਹਾਲਾਂਕਿ ਹਰ ਬਿਦਾਅਤ ਗੁੰਮਰਾਹੀ ਹੈ।
ਉਦਾਹਰਨ ਵਜੋਂ ਬਿਦਾਅਤ ਏ ਹਸਨਾ ਦਾ ਨਾਮ ਦੇ ਕੇ ਦੀਨ ਵਿੱਚ ਵਿਗਾੜ ਪੈਦਾ ਕਰ ਦਿੱਤਾ ਗਿਆ ਜਿਵੇਂ ਕਿ ਸੂਫੀਆਂ ਨੇ ਵਿਲਾਇਤ, ਤਰੀਕਤ, ਸੁਲੂਕ, ਇਨਾਇਤ, ਇਜਾਜ਼ਤ, ਬੈਅਤ, ਫ਼ੈਜ਼, ਮੁਰਾਕਬਾ,ਚਿੱਲਾ, ਸਿਮਾਂ, ਰਕਸ, ਹਾਲ, ਵਜਦ, ਉਰਸ, ਚਿਹਲਮ, ਚਾਦਰ-ਪੌਸ਼ੀ, ਮਿਲਾਦ, ਕਬਰ ਦਾ ਗ਼ੁਸਲ, ਗਿਆਰਵੀਂ ਆਦਿ ਅਤੇ ਇਸਤੋਂ ਇਲਾਵਾ ਹੋਰ ਬੇਸ਼ੁਮਾਰ ਗੁੰਮਰਾਹੀਆਂ ਸ਼ਾਮਿਲ ਕਰ ਦਿੱਤੀਆਂ।

ਪੂਰਵਜਾਂ ਦੀ ਗਲਤ ਤਰੀਕੇ ਨਾਲ ਪਾਲਣਾ: ਬਹੁਤੇ ਜਾਹਿਲ ਆਪਣੇ ਪੁਰਖਿਆਂ ਦੀਆਂ ਰਸਮਾਂ ਨੂੰ ਦੀਨ ਦੇ ਰੂਪ ਵਿੱਚ ਅਪਣਾਉਂਦੇ ਹਨ ਅਤੇ ਫਿਰ ਆਪਣੇ ਦੀਨ ਅਤੇ ਦੁਨੀਆ ਨੂੰ ਤਬਾਹ ਕਰਦੇ ਚਲੇ ਜਾਂਦੇ ਹਨ, ਉਦਾਹਰਣ ਵਜੋਂ, ਮਜਾਰਾਂ ਉੱਪਰ ਹਾਜਰੀ, ਉਰਸ ਵਿੱਚ ਹਿੱਸਾ ਲੈਣਾ, ਸਾਲਾਨਾ ਫਤਿਹਾ ਦਾ ਪਾਠ ਕਰਨਾ, ਮਿਲਾਦ ਮਨਾਉਣਾ ਅਤੇ ਬਰਸੀ ਮਨਾਉਣਾ ਆਦਿ, ਜਿਨ੍ਹਾਂ ਵਿੱਚ ਭ੍ਰਿਸ਼ਟ ਸਿਆਸਤਦਾਨ, ਸਵਾਰਥੀ ਮੌਲਵੀ ਸਾਹਿਬਾਨ ਅਤੇ ਆਪਣੇ ਪਿਉ-ਦਾਦਿਆਂ ਦੀ ਅੰਨ੍ਹੀ ਰੀਸ ਕਰਨ ਵਾਲੇ ਅਗਿਆਨੀ ਲੋਕ ਵਾਧਾ ਕਰਦੇ ਚੱਲੇ ਆ ਰਹੇ ਹਨ।

## 2. ਬਜ਼ੁਰਗਾਂ ਦੇ ਪਿਆਰ ਵਿੱਚ ਗੁਲੂ ਕਰਨਾ (ਹਦੋਂ ਟੱਪ ਜਾਣਾ)

ਅਗਿਆਨੀ ਲੋਕ ਕੁਰਆਨ ਅਤੇ ਸੁੰਨਤ ਦੀਆਂ ਸਿੱਖਿਆਵਾਂ ਤੋਂ ਦੂਰ ਹੋਣ ਦੇ ਬਾਵਜੂਦ ਬਜ਼ੁਰਗਾਂ ਦੇ ਪਿਆਰ ਨੂੰ ਮੁਕਤੀ ਦਾ ਸਾਧਨ ਸਮਝਦੇ ਹਨ। ਇਸ ਅੰਨ੍ਹੇ ਪਿਆਰ ਕਾਰਨ ਉਹ ਵੱਖ-ਵੱਖ ਬਿਦਾਅਤਾਂ  ਰਾਹੀਂ ਬਜ਼ੁਰਗਾਂ ਦੀ ਖੁਸ਼ੀ ਅਤੇ ਨੇੜਤਾ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਹਨ।

## 3. ਦੀਨ ਤੋਂ ਦੂਰੀ

ਬਿਦਾਅਤ ਦਾ ਮੂਲ ਅਤੇ ਵਿਕਾਸ ਹਮੇਸ਼ਾ ਬੇਦੀਨ ਅਤੇ ਜਾਹਿਲਾਂ (ਅਗਿਆਨੀਆਂ) ਵਿੱਚ ਰਿਹਾ ਹੈ। ਕੁਰਾਨ ਅਤੇ ਸੁੰਨਤ ਦੇ ਇਲਮ ਨੂੰ ਸਿੱਖਣ ਦੀ ਬੇਰਗ਼ਬਤੀ ਹਰ ਰੋਜ਼ ਬਿਦਾਅਤ ਦੀ ਦਲਦਲ ਵਿੱਚ ਵਾਧਾ ਕਰ ਰਹੀ ਹੈ।

## 4. ਅਪਰਾਧਿਕ ਚੁੱਪੀ

ਬਿਦਾਅਤ ਦੇ ਰੱਦ ਕਰਨ ਦੇ ਮਾਮਲੇ ਵਿੱਚ ਚੁੱਪੀ ਬਿਦਾਅਤਾਂ  ਦੇ ਪ੍ਰਚਾਰ ਦਾ ਵੱਡਾ ਕਾਰਨ ਹੈ। ਜਦੋਂ ਬਿਦਾਅਤਾਂ ਨੂੰ ਜ਼ੋਰਦਾਰ ਢੰਗ ਨਾਲ ਰੱਦ ਨਹੀਂ ਕੀਤਾ ਜਾਂਦਾ ਤਾਂ ਲੋਕ ਇਹਨਾਂ ਨੂੰ ਦੀਨ ਸਮਝ ਕੇ ਅਪਣਾ ਲੈਂਦੇ ਹਨ।
ਅਜੋਕੇ ਯੁੱਗ ਵਿੱਚ ਬਿਦਾਅਤ ਨੇ ਜਿਸ ਤੇਜ਼ ਰਫ਼ਤਾਰ ਨਾਲ ਤਰੱਕੀ ਕੀਤੀ ਹੈ ਸ਼ਾਇਦ ਹੀ ਕਿਸੇ ਹੋਰ ਖੇਤਰ ਨੇ ਏਨੀ ਤਰੱਕੀ ਕੀਤੀ ਹੋਵੇ।
ਸਾਲ ਭਰ ਵਿੱਚ ਇੱਕ ਵੀ ਦਿਨ ਅਜਿਹਾ ਨਹੀਂ ਜਾਂਦਾ ਜਿਸ ਵਿੱਚ ਕਿਸੇ ਕਿਸਮ ਦੀ ਬਿਦਾਅਤ ਦੀ ਮਹਿਫ਼ਲ ਨਾ ਸੱਜਦੀ ਹੋਵੇ।
ਜਿਵੇਂ ਕਿ ਹੁਸੈਨ ਰਜ਼ੀ ਦੀ ਸ਼ਹਾਦਤ ਦੇ ਦਿਨ, ਸੋਗ, ਤਾਜ਼ੀਆ ਅਤੇ ਰੋਣ-ਪਿੱਟਣ ਦੀ ਬਿਦਾਅਤ ।
ਮੁਹੰਮਦ ਦੇ ਜਨਮ ਦੇ ਨਾਮ 'ਤੇ ਮਿਲਾਦ ਪਾਰਟੀਆਂ ਦਾ ਆਯੋਜਨ, ਸ਼ਬ-ਏ-ਬਰਾਤ ਅਤੇ ਸ਼ਬ-ਏ-ਮਿਰਾਜ ਦੀਆਂ ਮਹਿਫਲਾਂ, 11ਵੀਂ ਸ਼ਰੀਫ ਆਦਿ।
ਅੱਲ੍ਹਾ ਸਾਨੂੰ ਸਾਰੀਆਂ ਬਿਦਾਅਤਾਂ ਤੋਂ ਬਚਣ ਅਤੇ ਨਬੀ ਦੀ ਸੁੰਨਤ ਦੀ ਪਾਲਣਾ ਕਰਨ ਦੀ ਤੌਫ਼ੀਕ ਅਦਾ ਕਰੇ.
ਆਮੀਨ

## ਬਿਦਾਅਤ ਅਤੇ ਬਿਦਾਅਤੀ ਦੀ ਬੁਰਾਈ ਨੂੰ ਦਰਸਾਉਂਦੀਆਂ ਕੁੱਝ ਹਦੀਸਾਂ

1. ਅਬਦੁੱਲਾ ਬਿਨ ਮਸਊਦ (ਰਜ਼ੀ) ਨੇ ਫ਼ਰਮਾਇਆ, ਸਭ ਤੋਂ ਅਹਸਨ (ਬੇਹਤਰੀਨ) ਹਦੀਸ ਅੱਲ੍ਹਾ ਦੀ ਕਿਤਾਬ ਹੈ ਅਤੇ ਅਤੇ ਸਭ ਤੋਂ ਵਧੀਆ ਤਰੀਕਾ ਮੁਹੰਮਦ (ﷺ) ਦਾ ਤਰੀਕਾ ਹੈ, ਅਤੇ ਸਭ ਤੋਂ ਭੈੜੀ ਚੀਜ਼ (ਸਭ ਤੋਂ ਭੈੜੇ ਮਾਮਲੇ) (ਦੀਨ ਵਿੱਚ) ਨਵੀਆਂ-ਨਵੀਆਂ ਚੀਜ਼ਾਂ ਪੈਦਾ ਕਰਨਾ ਹੈ।
(ਦੀਨ ਵਿੱਚ ਬਿਦਾਅਤ ਪੈਦਾ ਕਰਨਾ ਹੈ)
ਸਹੀ ਅਲ-ਬੁਖਾਰੀ 7277

(ਹਦੀਸ--ਸ਼ਾਬਦਿਕ ਤੌਰ 'ਤੇ ਗੱਲਬਾਤ ਜਾਂ ਭਾਸ਼ਣ, ਰਿਪੋਰਟ, ਲੇਖਾ, ਬਿਰਤਾਂਤ, ਕੌਲ, ਸਪੀਚ, ਖਬਰ ਆਦਿ ਨੂੰ ਕਿਹਾ ਜਾਂਦਾ ਹੈ)

2. ਅਬਦੁੱਲਾ ਬਿਨ ਮਸਊਦ (ਰਜ਼ੀ) ਨੇ ਬਿਆਨ ਕੀਤਾ ਕਿ ਨਬੀ (ﷺ) ਨੇ ਫ਼ਰਮਾਇਆ ਮੈਂ ਹੌਜ਼ ਏ ਕੌਸਰ 'ਤੇ ਤੁਹਾਡਾ ਪੂਰਵਗਾਮੀ ਹਾਂ। ਅਤੇ ਤੁਹਾਡੇ ਵਿੱਚੋਂ ਕੁਝ ਆਦਮੀ ਮੇਰੇ ਕੋਲ ਲਿਆਏ ਜਾਣਗੇ, ਅਤੇ ਜਦੋਂ ਮੈਂ ਉਨ੍ਹਾਂ ਨੂੰ ਪਾਣੀ ਦੇਣ ਦੀ ਕੋਸ਼ਿਸ਼ ਕਰਾਂਗਾ, ਤਾਂ ਉਹਨਾਂ ਨੂੰ ਮੇਰੇ ਅੱਗੇ ਤੋਂ ਖਿੱਚ ਲਿਆ ਜਾਵੇਗਾ (ਉਹ ਮੇਰੇ ਤੋਂ ਦੂਰ ਕਰ ਦਿੱਤੇ ਜਾਣਗੇ), ਮੈਂ ਆਖਾਂਗਾ ਕਿ ਹੇ ਮੇਰੇ ਰੱਬ! ਮੇਰੇ ਸਾਥੀ (ਇਹ ਮੇਰੀ ਉੱਮਤ ਦੇ ਲੋਕ ਹਨ)। ਅੱਲ੍ਹਾ ਤਾਆਲਾ ਫ਼ਰਮਾਉਣਗੇ, ਤੁਸੀਂ ਨਹੀਂ ਜਾਣਦੇ ਕਿ ਤੁਹਾਡੇ ਜਾਣ ਤੋਂ ਬਾਅਦ ਉਨ੍ਹਾਂ ਨੇ ਦੀਨ ਵਿੱਚ ਕੀ-ਕੀ ਨਵਾਂ ਈਜਾਦ ਕਰ ਲਿਆ ਸੀ (ਮਤਲਬ ਤੁਸੀਂ ਨਹੀਂ ਜਾਣਦੇ ਕਿ ਤੁਹਾਡੇ ਜਾਣ ਤੋਂ ਬਾਅਦ ਉਨ੍ਹਾਂ ਨੇ ਕੀਤਾ, ਉਨ੍ਹਾਂ ਨੇ ਤੁਹਾਡੇ ਤੋਂ ਬਾਅਦ ਦੀਨ ਵਿਚ (ਬਿਦਾਅਤਾਂ) ਨਵੀਆਂ-ਨਵੀਆਂ ਚੀਜ਼ਾਂ ਜਾਰੀ ਕਰ ਲਈਆਂ।
ਸਹੀ ਅਲ-ਬੁਖਾਰੀ 7049

ਇੱਕ ਦੂਸਰੀ ਰਵਾਇਤ ਵਿੱਚ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਇਸ 'ਤੇ ਮੈਂ ਕਹਾਂਗਾ ਕਿ, ਦੂਰ ਦੂਰ (ਦਇਆ ਤੋਂ ਦੂਰ) ਹੋਵੇ ਉਹ ਵਿਅਕਤੀ ਜਿਸ ਨੇ ਮੇਰੇ ਤੋਂ ਬਾਅਦ ਦੀਨ ਵਿੱਚ ਤਬਦੀਲੀ ਕਰ ਲਈ ਸੀ)

(ਦੂਰ-ਦੂਰ ਉਹ ਜੋ ਮੇਰੇ ਬਾਅਦ ਬਦਲ ਗਏ)
ਸਹੀ ਅਲ-ਬੁਖਾਰੀ 6584

ਇੱਕ ਰਵਾਇਤ ਵਿੱਚ ਹੈ ਕਿ
ਤੁਸੀਂ ਨਹੀਂ ਜਾਣਦੇ ਕਿ ਉਨ੍ਹਾਂ ਨੇ ਤੁਹਾਡੇ ਤੋਂ ਬਾਅਦ (ਦੀਨ ਵਿੱਚ) ਕੀ ਤਬਦੀਲੀਆਂ ਕੀਤੀਆਂ ਹਨ? ਮੈਂ ਕਹਾਂਗਾ ਕਿ ਦੂਰੀ ਹੋਵੇ ਦੂਰੀ ਹੋਵੇ ਉਨ੍ਹਾਂ ਲਈ ਜਿਨ੍ਹਾਂ ਨੇ ਮੇਰੇ ਤੋਂ ਬਾਅਦ (ਦੀਨ ਵਿੱਚ) ਤਬਦੀਲੀਆਂ ਕੀਤੀਆਂ ਸਨ।
ਸਹੀ ਅਲ-ਬੁਖਾਰੀ 7051

ਇੱਕ ਰਵਾਇਤ ਵਿੱਚ ਹੈ ਕਿ
ਤੁਸੀਂ ਨਹੀਂ ਜਾਣਦੇ ਕਿ ਉਨ੍ਹਾਂ ਨੇ ਤੁਹਾਡੇ ਤੋਂ ਬਾਅਦ ਕੀ ਅਮਲ ਕੀਤਾ
ਇਸ ਲਈ ਮੈਂ ਕਹਾਂਗਾ: ਦੂਰ ਦੂਰ (ਵਿਨਾਸ਼, ਹਲਾਕਤ ਹੋਵੇ) ਉਨ੍ਹਾਂ ਲਈ ਜਿਹਨਾਂ ਨੇ ਮੇਰੇ ਬਾਅਦ (ਦੀਨ ਵਿੱਚ) ਤਬਦੀਲੀ ਕਰ ਦਿੱਤੀ।
ਸਹੀ ਮੁਸਲਿਮ 2290-2291 ਏ (5969)

ਇੱਕ ਰਵਾਇਤ ਵਿੱਚ ਹੈ ਕਿ
ਮੈਂ ਉਨ੍ਹਾਂ ਨੂੰ ਆਵਾਜ਼ ਦੇਵਾਂਗਾਂ, ਆਓ-ਆਓ (ਦੇਖੋ! ਇੱਥਰ ਆ ਜਾਓ),
ਤਾਂ ਕਿਹਾ ਜਾਵੇਗਾ, ਇਹਨਾਂ ਨੇ ਤੁਹਾਡੇ ਤੋਂ ਬਾਅਦ ਆਪਣੇ (ਕੌਲ ਅਤੇ ਅਮਲ) (ਕਹਿਣੀ ਅਤੇ ਕਰਨੀ) ਨੂੰ ਬਦਲ ਲਿਆ। (ਇਹਨਾਂ ਲੋਕਾਂ ਨੇ ਤੁਹਾਡੇ ਤੋਂ ਬਾਅਦ ਆਪਣੇ ਆਪ ਨੂੰ ਬਦਲ ਲਿਆ) ਇਸ ਲਈ ਮੈਂ ਕਹਾਂਗਾ: ਦੂਰ ਹੋ ਜਾਓ ਦੂਰ ਹੋ ਜਾਓ (ਚਲੇ ਜਾਓ, ਚਲੇ ਜਾਓ) ।
ਸਹੀ ਮੁਸਲਿਮ 249 ਏ (584)
ਇਹਨਾਂ ਨੇ ਤੁਹਾਡੇ ਤੋਂ ਬਾਅਦ ਆਪਣੇ ਆਪ ਨੂੰ ਬਦਲ ਲਿਆ (ਆਪਣੀ ਹਾਲਤ ਤਬਦੀਲ ਕਰ ਲਈ) ਅਤੇ ਆਪਣੀਆਂ ਅੱਡੀਆਂ ਦੇ ਬਲ ਪੁੱਠੇ ਫਿਰ ਗਏ, ਤਾਂ ਮੈਂ ਕਹਾਂਗਾ ਦੂਰ ਰਹੋ, ਦੂਰ ਰਹੋ!
ਇਬਨੇ ਮਾਜਾ 4306 (ਸਹੀ)

ਅੱਲ੍ਹਾ ਦੇ ਰਸੂਲ ਨੇ ਫ਼ਰਮਾਇਆ, ਮੈਂ ਹੌਜ਼ ਏ ਕੌਸਰ 'ਤੇ ਤੁਹਾਡਾ ਪੂਰਵਗਾਮੀ ਹੋਵਾਂਗਾ। (ਇਸ ਲਈ ਸਾਵਧਾਨ ਰਹੋ) ਕਿਤੇ ਅਜਿਹਾ ਨਾ ਹੋਵੇ ਕਿ ਤੁਹਾਡੇ ਵਿੱਚੋਂ ਕੋਈ ਮੇਰੇ ਕੋਲ ਇਸ (ਹਾਲ ਵਿੱਚ) ਆਵੇ ਕਿ ਉਸਨੂੰ ਮੇਰੇ ਤੋਂ ਦੂਰ ਧੱਕਿਆ ਜਾ ਰਿਹਾ ਹੋਵੇ ਜਿਵੇਂ ਇੱਕ ਅਵਾਰਾ ਭਟਕੇ ਹੋਏ ਊਠ ਨੂੰ (ਝੁੰਡ ਤੋਂ) ਦੂਰ ਧੱਕ ਦਿੱਤਾ ਜਾਂਦਾ ਹੈ। (ਦੂਰ ਭਜਾ ਦਿੱਤਾ ਜਾਂਦਾ ਹੈ), ਮੈਂ ਪੁੱਛਾਂਗਾ, (ਇਹਨਾਂ ਨਾਲ) ਇਹ (ਮਾਮਲਾ) ਕਿਉਂ (ਕਿਸ ਵਜ੍ਹਾ ਕਰਕੇ) ਹੋ ਰਿਹਾ ਹੈ? ਅਤੇ ਮੈਨੂੰ ਕਿਹਾ ਜਾਵੇਗਾ, ਤੁਸੀਂ ਨਹੀਂ ਜਾਣਦੇ ਕਿ ਉਨ੍ਹਾਂ ਨੇ ਤੁਹਾਡੇ ਤੋਂ ਬਾਅਦ (ਦੀਨ ਵਿੱਚ) ਕਿਹੜੀਆਂ ਬਿਦਾਅਤਾਂ ਕੱਢੀਆਂ।
(ਮਤਲਬ ਇਹਨਾਂ ਨੇ ਤੁਹਾਡੇ ਤੋਂ ਬਾਅਦ (ਦੀਨ ਵਿੱਚ) ਨਵੀਨਤਾਵਾਂ, ਬਿਦਾਅਤਾਂ ਜਾਰੀ ਕਰ ਲਈਆਂ ਸਨ) ਤਾਂ ਫਿਰ ਮੈਂ ਕਹਾਂਗਾ ਕਿ ਦੂਰ ਰਹੋ!
ਸਹੀ ਮੁਸਲਿਮ 2295 ਏ (5974)

3. ਅਲੀ (ਰਜ਼ੀ) ਨੇ ਬਿਆਨ ਕੀਤਾ, ਕਿ ਮੇਰੇ ਕੋਲ ਅੱਲ੍ਹਾ ਦੀ ਕਿਤਾਬ ਅਤੇ ਨਬੀ (ﷺ) ਦੇ ਹਵਾਲੇ ਤੋਂ ਲਿਖੇ ਗਏ ਇਸ ਸਹੀਫ਼ੇ (ਪੋਥੀ, ਲਿਖਤੀ ਕਾਗਜ਼) ਤੋਂ ਇਲਾਵਾ (ਹੋਰ ਕੋਈ ਚੀਜ਼ ਸ਼ੱਰਈ ਅਹਕਾਮ ਦੇ ਬਾਰੇ ਲਿਖੀ ਹੋਈ ਸੂਰਤ ਵਿੱਚ ਨਹੀਂ ਹੈ) ਇਸ ਸਹੀਫ਼ੇ ਵਿੱਚ ਇਹ ਵੀ ਲਿਖਿਆ ਹੋਇਆ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਮਦੀਨਾ ਹਰਮ (ਪਵਿੱਤਰ ਅਸਥਾਨ) ਹੈ, ਅਇਰ ਪਹਾੜੀ ਤੋਂ ਲੈ ਕੇ ਫਲਾਂ ਸਥਾਨ ਤੱਕ।
ਅਤੇ ਜੋ ਕੋਈ ਵੀ ਇਸ ਵਿੱਚ ਕੋਈ ਬਿਦਾਅਤ ਜਾਰੀ ਕਰਦਾ ਹੈ,
ਜਾਂ ਕੋਈ ਗੁਨਾਹ ਕਰਦਾ ਹੈ,
ਜਾਂ ਬਿਦਾਅਤੀ (ਬਿਦਾਅਤ ਕਰਨ ਵਾਲੇ ਵਿਅਕਤੀ) ਨੂੰ ਪਨਾਹ (ਸ਼ਰਣ) ਦਿੰਦਾ ਹੈ,
ਤਾਂ ਉਸ ਉੱਪਰ ਅੱਲ੍ਹਾ ਤਾਅਲਾ, ਫਰਿਸ਼ਤਿਆਂ ਅਤੇ ਸਾਰੇ ਲੋਕਾਂ ਦੀ ਲਾਅਨਤ (ਸਰਾਪ, ਫਿਟਕਾਰ) ਹੈ, ਉਸ ਦੀ ਕੋਈ ਵੀ ਫਰਜ਼ ਜਾਂ ਨਫ਼ਲੀ ਇਬਾਦਤ ਕੁਬੂਲ ਨਹੀਂ ਕੀਤੀ ਜਾਵੇਗੀ। (ਉਸ ਤੋਂ ਨਾ ਤਾਂ ਕੋਈ ਅਦਲਾ-ਬਦਲੀ ਸਵੀਕਾਰ ਕੀਤੀ ਜਾਵੇਗੀ ਅਤੇ ਨਾ ਹੀ ਕੋਈ ਫਿਦਿਆ (ਮੁਆਵਜ਼ਾ)) ਇਮਾਮ ਬੁਖਾਰੀ ਨੇ ਕਿਹਾ ਅਦਲ ਤੋਂ ਮੁਰਾਦ ਫਿਦਿਆ ਹੈ
ਸਹੀ ਅਲ-ਬੁਖਾਰੀ 1870

4. ਨਬੀ (ﷺ) ਨੇ ਫ਼ਰਮਾਇਆ ਜਿਸ ਕਿਸੇ ਨੇ ਵੀ ਸਾਡੇ ਇਸ ਅਮਰ (ਦੀਨ, ਸ਼ਰੀਅਤ, ਹੁਕਮ) ਵਿੱਚ ਕੋਈ ਅਜਿਹੀ ਚੀਜ਼ ਈਜਾਦ ਕੀਤੀ (ਕੋਈ ਨਵੀਂ ਕਾਢ ਕੱਢੀ, ਕੋਈ ਨਵੀਨਤਾ ਜਾਰੀ ਕੀਤੀ, ਕੋਈ ਬਿਦਾਅਤ ਸ਼ੁਰੂ ਕੀਤੀ) ਜੋ ਇਸ ਵਿੱਚੋਂ ਨਹੀਂ ਹੈ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਬੁਖਾਰੀ 2697, ਸਹੀ ਮੁਸਲਿਮ 1718

ਅਤੇ ਇੱਕ ਦੂਸਰੀ ਰਵਾਇਤ ਵਿੱਚ ਫ਼ਰਮਾਇਆ
ਜਿਸ ਕਿਸੇ ਨੇ ਕੋਈ ਅਜਿਹਾ ਅਮਲ ਕੀਤਾ ਜੋ ਸਾਡੇ ਇਸ ਅਮਰ (ਸ਼ਰੀਅਤ, ਦੀਨ, ਹੁਕਮ) ਦੇ ਮੁਤਾਬਿਕ ਨਹੀਂ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਮੁਸਲਿਮ 1718 ਬ

[ ਅਤੇ ਜੋ ਕੋਈ ਸਾਡੀ (ਸ਼ਰੀਅਤ) ਦੇ ਇਸ ਮਾਮਲੇ ਵਿੱਚ ਕੋਈ ਅਜਿਹੀ ਕਾਢ ਕੱਢਦਾ ਹੈ ਜੋ ਇਸ ਦਾ ਹਿੱਸਾ ਨਹੀਂ ਹੈ, ਤਾਂ ਉਹ ਰੱਦ (ਅਸਵੀਕਾਰਨ ਯੋਗ) ਹੈ।

ਜੇਕਰ ਕੋਈ ਅਜਿਹੀ ਕਾਢ ਕੱਢਦਾ ਹੈ (ਅਜਿਹੀ ਨਵੀਨਤਾ ਜਾਰੀ ਕਰਦਾ ਹੈ) ਜੋ ਸਾਡੇ ਅਮਰ (ਦੀਨ, ਸ਼ਰੀਅਤ, ਹੁਕਮ) ਦੇ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀ, ਤਾਂ ਉਹ ਮਰਦੂਦ ਹੈ।

ਜੋ ਕੋਈ ਅਜਿਹਾ ਅਮਲ ਕਰਦਾ ਹੈ ਜੋ ਸਾਡੀ ਸ਼ਰੀਅਤ ਦੇ ਅਨੁਸਾਰ ਨਹੀਂ ਹੈ, ਉਹ ਰੱਦ ਹੈ (ਨਾ ਕਾਬਿਲੇ ਕੁਬੂਲ ਹੈ)।

ਜਿਸ ਨੇ ਕੋਈ ਅਜਿਹਾ ਅਮਲ (ਕੰਮ) ਕੀਤਾ ਹੈ ਜਿਸ ਲਈ ਸਾਡੀ ਤਰਫੋਂ ਕੋਈ ਮਨਜ਼ੂਰੀ ਨਹੀਂ ਹੈ, ਤਾਂ ਉਹ ਮਰਦੂਦ ਹੈ।

ਜੇਕਰ ਕੋਈ ਅਜਿਹਾ ਅਮਲ (ਕੰਮ) ਕਰਦਾ ਹੈ ਜੋ ਸਾਡੇ ਦੀਨ ਦੇ ਸਿਧਾਂਤਾਂ ਦੇ ਅਨੁਕੂਲ ਨਹੀਂ ਹੈ, ਤਾਂ ਉਹ ਰੱਦ ਕਰ ਦਿੱਤਾ ਜਾਂਦਾ ਹੈ।]

5. ਦੀਨ ਵਿੱਚ ਬਿਦਾਅਤ ਜਾਰੀ ਕਰਨਾ ਯਹੂਦੀਆਂ ਅਤੇ ਈਸਾਈਆਂ ਦੀ ਰਵਿਸ਼ ਹੈ, ਅਤੇ ਨਬੀ (ﷺ) ਨੇ ਸਾਨੂੰ ਇਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਤੋਂ ਮਨਾ ਕੀਤਾ ਹੈ, ਅਤੇ ਇਹ ਵੀ ਖਬਰ ਦਿੱਤੀ ਹੈ ਕਿ ਇਸ ਉੱਮਤ ਦੇ ਬਹੁਤ ਸਾਰੇ ਲੋਕ ਇਹਨਾਂ ਦੇ ਨਕਸ਼ੇ ਕਦਮ ਤੇ ਚੱਲਣ ਲੱਗ ਜਾਣਗੇ।

ਅਬੂ ਸਈਦ ਅਲ-ਖੁਦਰੀ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ ਕਿ ਤੁਸੀਂ ਲੋਕ ਪਹਿਲੀਆਂ ਉੱਮਤਾਂ (ਕੌਮਾਂ) ਦੇ (ਗਲਤ) ਤਰੀਕਿਆਂ ਤੇ ਇੰਚ ਦਰ ਇੰਚ ਅਤੇ ਕਦਮ ਦਰ ਕਦਮ ਚੱਲੋਗੇ (ਉਹਨਾਂ ਦੇ ਤਰੀਕਿਆਂ ਦੀ ਇੰਨੀ ਪੂਰੀ ਤਰ੍ਹਾਂ ਅਤੇ ਸ਼ਾਬਦਿਕ ਤੌਰ 'ਤੇ ਪਾਲਣਾ ਕਰੋਗੇ) ਇੱਥੋਂ ਤਕ ਕਿ ਅਗਰ ਉਹ ਕਿਸੇ ਸਾਹਨਾਹ (ਗੋਹ) ਦੇ ਸੁਰਾਖ ਵਿੱਚ ਦਾਖਲ ਹੋਏ ਹੋਣਗੇ, ਤਾਂ ਤੁਸੀਂ ਵੀ ਉਸ ਵਿੱਚ ਦਾਖਲ ਹੋਵੋਗੇ. ਅਸੀਂ ਪੁੱਛਿਆ ਹੇ ਅੱਲ੍ਹਾ ਦੇ ਰਸੂਲ! ਕੀ ਪਹਿਲੀਆਂ ਕੌਮਾਂ ਤੋਂ ਤੁਹਾਡਾ ਮਤਲਬ ਯਹੂਦੀ ਅਤੇ ਈਸਾਈ ਹੈ? ਨਬੀ (ﷺ) ਨੇ ਜਵਾਬ ਦਿੱਤਾ, ਹੋਰ ਕੌਣ? (ਭਾਵ, ਬੇਸ਼ਕ, ਯਹੂਦੀ ਅਤੇ ਈਸਾਈ)
ਸਹੀ ਬੁਖਾਰੀ 3456

ਸਹੀ ਬੁਖਾਰੀ ਦੀ ਹਦੀਸ 6819 ਵਿੱਚ ਪੜ੍ਹਿਆ ਜਾ ਸਕਦਾ ਹੈ ਕਿ ਕਿਵੇ ਇਹਨਾ ਯਹੂਦੀ ਆਲਿਮਾਂ ਨੇ ਅੱਲ੍ਹਾ ਦੇ ਹੁਕਮ ਨੂੰ ਬਦਲ ਕੇ ਦੀਨ ਵਿੱਚ ਨਵੀਂ ਬਿਦਾਅਤ ਕੱਢ ਲਈ ਸੀ।

ਇਬਨੇ ਉਮਰ (ਰਜ਼ੀ) ਤੋਂ ਰਵਾਇਤ ਹੈ ਕਿ
ਇੱਕ ਯਹੂਦੀ (ਮਰਦ ) ਅਤੇ ਇੱਕ ਯਹੂਦੀ (ਔਰਤ) ਨੂੰ ਅੱਲ੍ਹਾ ਦੇ ਰਸੂਲ (ﷺ) ਕੋਲ ਇੱਕ ਗੈਰ-ਕਾਨੂੰਨੀ ਜਿਨਸੀ ਸੰਬੰਧ ਬਣਾਉਣ ਦੇ ਦੋਸ਼ ਵਿੱਚ ਲਿਆਂਦਾ ਗਿਆ ਸੀ। ਨਬੀ (ﷺ) ਨੇ ਉਨ੍ਹਾਂ ਨੂੰ ਪੁੱਛਿਆ। ਤੁਹਾਡੀ ਕਿਤਾਬ (ਤੌਰਾਤ) ਵਿੱਚ (ਇਸ ਪਾਪ ਲਈ) ਕਾਨੂੰਨੀ ਸਜ਼ਾ ਕੀ ਹੈ? ਉਨ੍ਹਾਂ ਨੇ ਜਵਾਬ ਦਿੱਤਾ, ਕਿ ਸਾਡੇ ਅਹਬਾਰ (ਆਲਿਮਾਂ) ਨੇ ਕੋਲੇ ਅਤੇ ਤਜਬੀਆ ਨਾਲ ਮੂੰਹ ਕਾਲਾ ਕਰਨ ਦੀ ਸਜ਼ਾ ਤਜਵੀਜ਼ ਕੀਤੀ ਹੈ (ਮਲਤਬ ਇਹ ਨਵੀਨਤਾ (ਬਿਦਾਅਤ) ਕੱਢੀ ਹੈ)

ਅਬਦੁੱਲਾ ਬਿਨ ਸਲਾਮ (ਰਜ਼ੀ) (ਇਹ ਪਹਿਲਾਂ ਯਹੂਦੀਆਂ ਦੇ ਬਹੁਤ ਬੜੇ ਆਲਿਮ ਸਨ, ਫਿਰ ਬਾਅਦ ਵਿੱਚ ਇਹਨਾਂ ਨੇ ਇਸਲਾਮ ਕਬੂਲ ਕਰ ਲਿਆ ਸੀ) ਨੇ ਕਿਹਾ, ਹੇ ਅੱਲ੍ਹਾ ਦੇ ਰਸੂਲ (ﷺ), ਉਨ੍ਹਾਂ ਨੂੰ ਤੌਰਾਤ ਲਿਆਉਣ ਲਈ ਕਹੋ। ਤਾਂ ਤੌਰਾਤ ਲਿਆਂਦੀ ਗਈ, ਅਤੇ ਫਿਰ ਇੱਕ ਯਹੂਦੀ ਨੇ ਰਜਮ (ਪੱਥਰ ਮਾਰ ਕੇ ਸਜ਼ਾ ਦੇਣ ਵਾਲੀ) ਆਇਤ ਉੱਤੇ ਆਪਣਾ ਹੱਥ ਰੱਖਿਆ ਅਤੇ ਇਸ ਤੋਂ ਪਹਿਲਾਂ ਅਤੇ ਇਸ ਤੋਂ ਬਾਅਦ ਵਾਲੀ ਆਇਤ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ।
ਇਸ 'ਤੇ ਇਬਨੇ ਸਲਾਮ ਨੇ ਉਸ ਯਹੂਦੀ ਨੂੰ ਕਿਹਾ, ਆਪਣਾ ਹੱਥ ਚੁੱਕੋ, ਤਾਂ ਰਜਮ ਵਾਲੀ ਆਇਤ ਉਸ ਦੇ ਹੱਥ ਹੇਠ ਸੀ।
ਸਹੀ ਬੁਖਾਰੀ 6819

6. ਜਾਬਿਰ ਬਿਨ ਅਬਦੁੱਲਾ ਤੋਂ ਰਵਾਇਤ ਹੈ ਕਿ ਜਦੋਂ ਅੱਲ੍ਹਾ ਦੇ ਰਸੂਲ (ﷺ) ਖੁਤਬਾ ਦਿੰਦੇ, ਤਾਂ ਉਹਨਾਂ ਦੀਆਂ ਅੱਖਾਂ ਲਾਲ ਹੋ ਜਾਂਦੀਆਂ, ਉਹਨਾਂ ਦੀ ਆਵਾਜ਼ ਉੱਚੀ ਹੋ ਜਾਂਦੀ, ਅਤੇ ਉਹਨਾਂ ਉੱਪਰ ਜਲਾਲ ਦੀ ਕੈਫ਼ੀਅਤ ਹੁੰਦੀ, ਇੱਥੋਂ ਤੱਕ ਕਿ ਅਜਿਹਾ ਲੱਗਦਾ ਜਿਵੇਂ ਉਹ ਕਿਸੇ ਫੌਜ ਤੋਂ ਡਰਾ ਰਹੇ ਹੋਣ ਅਤੇ ਕਹਿ ਰਹੇ ਹੋਣ ਕਿ ਇਹ (ਫੌਜ) ਸਵੇਰ ਜਾਂ ਸ਼ਾਮ ਤੱਕ ਤੁਹਾਡੇ 'ਤੇ ਹਮਲਾ ਕਰੇਗੀ।
ਅਤੇ ਆਖਦੇ, ਮੈਨੂੰ ਅਤੇ ਕਯਾਮਤ ਨੂੰ ਇਸ ਤਰ੍ਹਾਂ ਭੇਜਿਆ ਗਿਆ ਹੈ ਅਤੇ ਤੁਸੀਂ ਆਪਣੀ ਸਹਾਦਤ ਵਾਲੀ ਉਂਗਲ ਅਤੇ ਵਿਚਕਾਰਲੀ ਉਂਗਲ ਨੂੰ ਜੋੜਕੇ ਦਿਖਾਉਂਦੇ।
ਅਤੇ ਅੱਗੇ (ਹਮਦ ਵ ਸਲਾਤ ਤੋਂ ਬਾਅਦ) ਫ਼ਰਮਾਉਂਦੇ, ਸਭ ਤੋਂ ਵਧੀਆ ਹਦੀਸ (ਕਲਾਮ) ਅੱਲ੍ਹਾ ਦੀ ਕਿਤਾਬ ਹੈ, ਅਤੇ ਸਭ ਤੋਂ ਵਧੀਆ ਮਾਰਗਦਰਸ਼ਨ ਮੁਹੰਮਦ (ﷺ) ਦੁਆਰਾ ਦਿੱਤਾ ਗਿਆ ਤਰੀਕਾ ਹੈ (ਜੀਵਨ ਦਾ ਸਭ ਤੋਂ ਵਧੀਆ ਤਰੀਕਾ ਮੁਹੰਮਦ (ﷺ) ਦਾ ਜੀਵਨ ਢੰਗ ਹੈ), ਅਤੇ ਸਭ ਤੋਂ ਭੈੜੀ ਚੀਜ਼ (ਦੀਨ ਵਿੱਚ) ਬਿਦਾਅਤ ਹੈ, ਅਤੇ ਹਰ ਬਿਦਾਅਤ ਗੁੰਮਰਾਹੀ ਹੈ।
ਅਤੇ ਅੱਗੇ ਫ਼ਰਮਾਉਂਦੇ ਮੈਂ ਹਰ ਮੋਮਿਨ ਨਾਲ ਖੁਦ ਉਸਦੀ ਆਪਣੀ ਨਫ਼ਸ ਤੋਂ ਵੀ ਜਿਆਦਾ ਮੁਹੱਬਤ ਅਤੇ ਸ਼ਫ਼ਕਤ ਰੱਖਣ ਵਾਲਾਂ ਹਾਂ (ਮੈਂ ਇੱਕ ਮੁਸਲਮਾਨ ਲਈ ਖੁਦ ਉਸਦੇ ਆਪਣੇ ਆਪ ਤੋਂ ਵੀ ਵੱਧ ਪਿਆਰਾ ਹਾਂ), ਜੇ ਕੋਈ ਮੋਮਿਨ ਆਪਣੇ ਪਿੱਛੇ ਮਾਲ-ਜਾਇਦਾਦ ਛੱਡ ਜਾਂਦਾ ਹੈ (ਭਾਵ ਮਰ ਜਾਂਦਾ ਹੈ), ਤਾਂ ਇਹ (ਮਾਲ-ਜਾਇਦਾਦ) ਉਸਦੇ ਪਰਿਵਾਰ (ਵਾਰਸਾਂ) ਦੀ ਹੈ। ਪਰ ਜੇ ਕੋਈ ਮੋਮਿਨ ਕਰਜ਼ੇ ਹੇਠ ਮਰ ਜਾਂਦਾ ਹੈ

ਜਾਂ ਬੇਸਹਾਰਾ ਪਰਿਵਾਰ ਛੱਡ ਜਾਂਦਾ ਹੈ, ਤਾਂ ਉਸਦਾ ਕਰਜ਼ਾ ਚੁਕਾਉਣ ਅਤੇ ਉਸ ਦੇ ਬੱਚਿਆਂ ਦੀ ਪਰਵਰਿਸ਼ (ਉਸਦੇ ਪਰਿਵਾਰ ਦਾ ਸਮਰਥਨ ਕਰਨ) ਦੀ ਜ਼ਿੰਮੇਵਾਰੀ ਮੇਰੇ ਤੇ ਹੈ।
ਸਹੀ ਮੁਸਲਿਮ 867 (2005)

7. ਮੁਜਾਹਿਦ (ਰਹਿ) ਤੋਂ ਰਵਾਇਤ ਹੈ ਕਿ ਮੈਂ ਅਤੇ ਉਰਵਾ ਬਿਨ ਜ਼ੁਬੈਰ (ਰਜ਼ੀ) ਮਸਜਿਦ ਵਿੱਚ ਦਾਖਲ ਹੋਏ ਅਤੇ ਅਬਦੁੱਲਾ ਬਿਨ ਉਮਰ (ਰਜ਼ੀ) ਨੂੰ ਮਸਜਿਦ ਵਿੱਚ ਆਇਸ਼ਾ (ਰਜ਼ੀ) ਦੇ ਕਮਰੇ ਦੀ ਦੀਵਾਰ ਨਾਲ ਲੱਗ ਕੇ ਬੈਠੇ ਹੋਏ ਦੇਖਿਆ, ਅਤੇ ਉਸ ਸਮੇ ਲੋਕ ਮਸਜਿਦ ਚਾਸ਼ਤ ਦੀ ਨਮਾਜ਼ ਅਦਾ ਕਰਨ ਵਿਚ ਰੁੱਝੇ ਹੋਏ ਸਨ। ਤਾਂ ਅਸੀਂ ਅਬਦੁੱਲਾ ਬਿਨ ਉਮਰ (ਰਜ਼ੀ) ਨੂੰ ਲੋਕਾਂ ਦੀ (ਇਸ) ਨਮਾਜ਼ ਬਾਰੇ ਪੁੱਛਿਆ, ਤਾਂ ਉਹਨਾਂ ਨੇ ਕਿਹਾ ਬਿਦਾਅਤ ਹੈ।
ਸਹੀ ਮੁਸਲਿਮ 1255 (3037)

ਇੱਥੇ ਗੌਰ ਕਰਨ ਵਾਲੀ ਗੱਲ ਇਹ ਹੈ ਕਿ ਹਾਲਾਂਕਿ ਚਾਸ਼ਤ ਦੀ ਨਮਾਜ਼ ਦੀ ਫ਼ਜ਼ੀਲਤ ਅਤੇ ਇਸਦਾ ਪੜ੍ਹਨਾ ਸਹੀ ਹਦੀਸ ਦੁਆਰਾ ਸਾਬਿਤ ਹੈ।
ਅਤੇ ਨਬੀ ਨੇ ਅਬੂ ਹੁਰੈਰਾ (ਰਜ਼ੀ) ਨੂੰ ਇਸ ਨਮਾਜ਼ ਦੀ ਪਾਬੰਦੀ ਦੀ ਵਸੀਅਤ ਵੀ ਕੀਤੀ ਹੈ। (ਸਹੀ ਬੁਖਾਰੀ 1178)
ਪਰ ਫਿਰ ਵੀ ਸਾਹਾਬੀ ਇਬਨੇ  ਉਮਰ (ਰਜ਼ੀ) ਇਸਨੂੰ ਬਿਦਾਅਤ ਕਿਉਂ ਕਹਿ ਰਹੇ ਹਨ। ਇਹ ਗੱਲ ਵਿਚਾਰਨ ਯੋਗ ਹੈ।

ਅਸਲ ਵਿੱਚ ਅੱਲ੍ਹਾ ਦੇ ਰਸੂਲ (ﷺ) ਦੇ ਜੀਵਨ ਕਾਲ ਦੌਰਾਨ ਇਸ ਨਮਾਜ਼ ਨੂੰ (ਬਾ-ਜਮਾਤ) ਮਸਜਿਦ ਵਿੱਚ ਅਦਾ ਕਰਨ ਦਾ ਕੋਈ ਦਸਤੂਰ ਨਹੀਂ ਸੀ।

ਇਸ ਲਈ ਇਮਾਮ ਨਵਵੀ ਇਸ ਹਦੀਸ ਦੀ ਵਿਆਖਿਆ ਕਰਦੇ ਹੋਏ ਸ਼ਰਹ ਸਹੀ ਮੁਸਲਿਮ ਵਿੱਚ ਲਿਖਦੇ ਹਨ, ਕਿ ਅਬਦੁੱਲਾ ਬਿਨ ਉਮਰ ਦਾ ਮਤਲਬ ਇਹ ਸੀ ਕਿ ਚਾਸ਼ਤ ਦੀ ਨਮਾਜ਼ ਨੂੰ ਮਸਜਿਦ ਵਿੱਚ ਖੁੱਲੇ ਤੌਰ 'ਤੇ ਜ਼ਾਹਿਰ ਕਰਕੇ ਅਦਾ ਕਰਨਾ ਅਤੇ

ਇਸ ਲਈ ਇੱਜਤੀਮਾਅ ਵ ਅਹਿਤਿਮਾਮ (ਇਕੱਠ ਕਰਕੇ ਇਸਨੂੰ ਪਾਬੰਦੀ ਨਾਲ ਅਦਾ ਕਰਨਾ) ਬਿਦਾਅਤ ਹੈ, ਪਰ ਚਾਸ਼ਤ ਦੀ ਨਮਾਜ਼ ਖੁਦ ਇੱਕ ਬਿਦਾਅਤ ਨਹੀਂ ਹੈ।

ਇਮਾਮ ਅਬੂ ਬਕਰ ਮੁਹੰਮਦ ਬਿਨ ਵਲੀਦ ਅਲ-ਤਰਤੂਸ਼ੀ (520) ਲਿਖਦੇ ਹਨ ਕਿ ਇਬਨੇ ਉਮਰ ਨੇ ਇਹਨਾਂ ਦੀ ਇਸ ਨਮਾਜ਼ ਨੂੰ ਇਸ ਲਈ ਬਿਦਾਅਤ ਕਰਾਰ ਦਿੱਤਾ ਕਿਉਂਕਿ ਜਾਂ ਤਾਂ ਉਹ ਇਸ ਨੂੰ ਬਾ-ਜਮਾਤ ਪੜ੍ਹ ਰਹੇ ਸੀ ਜਾਂ ਇਸ ਲਈ ਕਿ ਉਹ ਇਸ ਨੂੰ ਇਕੱਲੇ-ਇਕੱਲੇ ਇਸ ਤਰ੍ਹਾਂ ਪੜ੍ਹ ਰਹੇ ਸੀ ਜਿਵੇਂ ਕਿ ਫਰਜ਼ ਨਮਾਜ਼ ਦੇ ਫਰਜ਼ਾਂ ਤੋਂ ਬਾਅਦ ਉਸੇ ਸਮੇਂ ਸਾਰੇ ਸੁੰਨਤ ਵ ਨਫ਼ਲ ਪੜ੍ਹਦੇ ਹਨ।
(ਕਿਤਾਬ ਅਲ-ਹਵਾਦਥ ਵਲ ਬਿਦਾ 44)

ਚਾਸ਼ਤ ਦੀ ਨਮਾਜ਼ ਨਬੀ (ﷺ) ਤੋਂ ਸਾਬਿਤ ਹੈ, ਪਰ ਨਬੀ (ﷺ) ਦੇ ਜਮਾਨੇ ਵਿੱਚ ਇਹ ਇੱਜਤੀਮਾਈ ਸ਼ਕਲ ਵਿੱਚ ਖਾਸ ਅਹਿਤੀਮਾਮ ਦੇ ਨਾਲ ਮਸਜਿਦ ਵਿੱਚ ਨਹੀਂ ਪੜ੍ਹੀ ਜਾਂਦੀ ਸੀ, ਅਤੇ ਮੁਤਲਕ ਨਫ਼ਲ ਨੂੰ ਖਾਸ ਅਹਿਤੀਮਾਮ ਅਤੇ ਇਜ਼ਹਾਰ ਨਾਲ ਸੁੰਨਤ ਮਸਲੂਕ ਦਾ ਦਰਜਾ ਦੇ ਕੇ ਅਮਰ ਜਾਇਦ ਨਾਲ ਮੁਕੱਯਿਦ ਕਰ ਦੇਣਾ ਹੈ ਅਤੇ ਇਸ ਜਾਈਦ ਨਾਲ ਮੁਕੱਯਿਦ ਕਰ ਦੇਣ ਨੂੰ ਇਬਨੇ ਉਮਰ ਨੇ ਬਿਦਾਅਤ ਕਿਹਾ ਹੈ।

8. ਅਬੂ ਤੁਫੈਲ ਆਮਿਰ ਬਿਨ ਵਾਸਿਲ ਨੇ ਬਿਆਨ ਕੀਤਾ, ਕਿ ਮੈਂ ਅਲੀ ਬਿਨ ਅਬੀ ਤਾਲਿਬ (ਰਜ਼ੀ) ਦੇ ਨਾਲ ਸੀ ਅਤੇ ਇੱਕ ਵਿਅਕਤੀ ਉਨ੍ਹਾਂ ਕੋਲ ਆਇਆ ਅਤੇ ਕਹਿਣ ਲੱਗਾ, ਕਿ ਅੱਲ੍ਹਾ ਦੇ ਰਸੂਲ (ﷺ) ਨੇ ਤੁਹਾਨੂੰ ਗੁਪਤ ਵਿੱਚ ਕੀ ਦੱਸਿਆ ਸੀ? (ਤੁਹਾਨੂੰ ਰਾਜ਼ਦਾਰੀ ਦੀਆਂ ਕਿਹੜੀਆਂ ਗੱਲਾਂ ਦੱਸੀਆਂ?) ਇਸ 'ਤੇ ਉਹ ਗੁੱਸੇ ਵਿਚ ਆ ਗਏ ਅਤੇ ਫ਼ਰਮਾਇਆ ਅੱਲ੍ਹਾ ਦੇ ਰਸੂਲ (ﷺ) ਨੇ ਮੈਨੂੰ ਗੁਪਤ ਰੂਪ ਵਿਚ ਅਜਿਹਾ ਕੁਝ ਨਹੀਂ ਦੱਸਿਆ ਜੋ ਉਹ ਲੋਕਾਂ ਤੋਂ ਛੁਪਾਉਂਦੇ ਹੋਣ, (ਮੈਨੂੰ ਕੋਈ ਅਜਿਹਾ ਰਾਜ਼ ਨਹੀਂ ਦੱਸਿਆ ਜੋ ਉਹਨਾਂ ਨੇ ਹੋਰ ਲੋਕਾਂ ਤੋਂ ਛੁਪਾਇਆ ਹੋਵੇ)
ਉਂਝ,ਆਪ ਨੇ ਮੈਨੂੰ ਚਾਰ ਗੱਲਾਂ ਦੱਸੀਆਂ ਹਨ।
ਤਾਂ ਉਸ (ਆਦਮੀ) ਨੇ ਪੁੱਛਿਆ, ਹੇ ਅਮੀਰੁਲ ਮੋਮਿਨੀਨ! ਉਹ ਗੱਲਾਂ ਕੀ ਹਨ?
ਅਲੀ (ਰਜ਼ੀ) ਨੇ ਕਿਹਾ, ਨਬੀ (ﷺ) ਨੇ ਫ਼ਰਮਾਇਆ ਕਿ
1. ਜੋ ਆਪਣੇ ਪਿਤਾ ਉੱਪਰ ਲਾਅਨਤ ਕਰਦਾ ਹੈ ਉਸ ਉੱਪਰ ਅੱਲ੍ਹਾ ਦੀ ਲਾਅਨਤ

2. ਜੋ ਕੋਈ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੇ ਨਾਮ 'ਤੇ ਕੁਰਬਾਨੀ ਕਰਦਾ ਹੈ, ਉਸ ਉੱਪਰ ਅੱਲ੍ਹਾ ਦੀ ਲਾਅਨਤ
3. ਅਤੇ ਜੋ ਕੋਈ ਬਿਦਾਅਤੀ ਨੂੰ ਪਨਾਹ ਦਿੰਦਾ ਹੈ, ਉਸ ਉੱਪਰ ਅੱਲ੍ਹਾ ਦੀ ਲਾਅਨਤ
4. ਜਿਸ ਨੇ ਜ਼ਮੀਨ ਦੀਆਂ ਮੀਨਾਰਾਂ ਨੂੰ ਬਦਲਿਆ, (ਜੋ ਕੋਈ ਧਰਤੀ ਦੇ ਨਿਸ਼ਾਨਾਂ ਨੂੰ ਬਦਲਦਾ ਹੈ, ਸੀਮਾ ਰੇਖਾਵਾਂ (ਹਦਬੰਦੀ) ਦੇ ਨਿਸ਼ਾਨ ਨੂੰ ਬਦਲਦਾ ਹੈ), ਉਸ ਉੱਪਰ ਅੱਲ੍ਹਾ ਦੀ ਲਾਅਨਤ
ਸਹੀ ਮੁਸਲਿਮ 1978 ਏ

ਹਜ਼ਰਤ ਅਲੀ (ਰਜ਼ੀ) ਆਖ਼ਦੇ ਹਨ ਕਿ ਨਬੀ (ﷺ) ਨੇ ਮੈਨੂੰ ਚਾਰ ਗੱਲਾਂ ਦੱਸੀਆਂ ਕਿ
(1) ਜਿਹੜਾ ਵਿਅਕਤੀ ਅੱਲਾਹ ਦੇ ਨਾਂ ਤੋਂ ਛੁੱਟ ਕਿਸੇ ਹੋਰ ਦੇ ਲਈ ਜਾਨਵਰ ਜ਼ਿਬਹ (ਭਾਵ ਕੁਰਬਾਨੀ) ਕਰੇ ਉਸ ਉੱਤੇ ਅੱਲਾਹ ਦੀ ਲਾਅਨਤ।
(2) ਜਿਹੜਾ ਵਿਅਕਤੀ ਕਿਸੇ ਬਿਦਅਤੀ ਨੂੰ ਪਨਾਹ ਦੇਵੇ ਉਸ ਉੱਤੇ ਅੱਲਾਹ ਦੀ ਲਾਅਨਤ।
(3) ਜਿਹੜਾ ਆਪਣੇ ਮਾਪਿਆਂ ਉੱਤੇ ਲਾਅਨਤ ਕਰੇ ਉਸ ਉੱਤੇ ਅੱਲਾਹ ਦੀ ਲਾਅਨਤ। ਅਤੇ
(4) ਜਿਹੜਾ ਵਿਅਕਤੀ ਧਰਤੀ ਦੇ ਨਿਸ਼ਾਨਾਂ ਨੂੰ ਬਦਲ ਦੇਵੇ ਉਸ ਉੱਤੇ ਅੱਲਾਹ ਦੀ ਲਾਅਨਤ ਹੋਵੇ।
ਸਹੀ ਮੁਸਲਿਮ 1978 ਬ

9. ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ ਕਿ ਮਦੀਨਾ ਹਰਮ (ਪਵਿੱਤਰ ਅਸਥਾਨ) ਹੈ, ਅਤੇ ਜੋ ਕੋਈ ਵੀ ਇਸ ਵਿੱਚ ਕੋਈ ਬਿਦਾਅਤ ਜਾਰੀ ਕਰਦਾ ਹੈ, ਜਾਂ ਕਿਸੇ ਬਿਦਾਅਤੀ ਨੂੰ ਸ਼ਰਣ ਦਿੰਦਾ ਹੈ, ਤਾਂ ਉਸ ਉੱਪਰ ਅੱਲ੍ਹਾ ਤਾਅਲਾ, ਫਰਿਸ਼ਤਿਆਂ ਅਤੇ ਸਾਰੇ ਲੋਕਾਂ ਦੀ ਲਾਅਨਤ (ਸਰਾਪ, ਫਿਟਕਾਰ) ਹੈ, ਕਿਆਮਤ ਦੇ ਦਿਨ ਉਸ ਤੋਂ ਕੋਈ ਅਦਲ (ਫਿਦਿਆ, ਮੁਆਵਜ਼ਾ, ਉਜਰ, ਬਹਾਨਾ) ਕੁਬੂਲ ਨਹੀਂ ਕੀਤਾ ਜਾਵੇਗਾ ਅਤੇ ਨਾ ਹੀ ਕੋਈ ਅਦਲਾ-ਬਦਲੀ (ਕਿਆਮਤ ਦੇ ਦਿਨ ਉਸ ਦੀ ਕੋਈ ਵੀ ਫਰਜ਼ ਜਾਂ ਨਫ਼ਲੀ ਇਬਾਦਤ ਕੁਬੂਲ ਨਹੀਂ ਕੀਤੀ ਜਾਵੇਗੀ)

(ਕਿਆਮਤ ਦੇ ਦਿਨ ਉਸ ਤੋਂ ਕੋਈ ਮੁਆਵਜ਼ਾ ਜਾਂ ਵਟਾਂਦਰਾ ਸਵੀਕਾਰ ਨਹੀਂ ਕੀਤਾ ਜਾਵੇਗਾ)
ਸਹੀ ਮੁਸਲਿਮ 1371 (3330)

10. ਅਬਦੁੱਲਾ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ ਕਿ ਮੈਂ ਹੌਜ਼ ਏ ਕੌਸਰ 'ਤੇ ਤੁਹਾਡੇ ਤੋਂ ਪਹਿਲਾਂ ਹੋਵਾਂਗਾ। ਅਤੇ ਮੈਨੂੰ ਕੁਝ ਲੋਕਾਂ ਲਈ (ਫਰਿਸ਼ਤਿਆਂ ਨਾਲ) ਝਗੜਾ ਕਰਨਾ ਪਏਗਾ, ਪਰ ਇਸ ਮਾਮਲੇ ਵਿੱਚ (ਫਰਿਸ਼ਤਿਆਂ ਨੂੰ) ਮੇਰੇ ਉੱਪਰ ਗਲਬਾ ਅਤਾ ਕਰ ਦਿੱਤਾ ਜਾਵੇਗਾ (ਇਸ ਮਾਮਲੇ ਵਿੱਚ ਮੈਨੂੰ ਆਪਣੇ ਪੱਖ ਤੋਂ ਝੁਕਣਾ ਪਏਗਾ)
ਅਤੇ ਮੈਂ ਕਹਾਂਗਾ,  ਹੇ ਮੇਰੇ ਰੱਬ ! (ਇਹ) ਮੇਰੇ ਸਾਥੀ ਹਨ, ਉਹ ਮੇਰੇ ਸਾਥੀ ਹਨ, ਤਾਂ ਮੈਨੂੰ ਕਿਹਾ ਜਾਵੇਗਾ: ਬੇਸ਼ੱਕ ਤੁਸੀਂ ਨਹੀਂ ਜਾਣਦੇ ਕਿ ਉਨ੍ਹਾਂ ਨੇ ਤੁਹਾਡੇ ਤੋਂ ਬਾਅਦ (ਦੀਨ ਵਿੱਚ) ਕਿਹੜੀਆਂ ਨਵੀਆਂ ਚੀਜ਼ਾਂ (ਬਿਦਾਅਤਾਂ) ਸ਼ੁਰੂ ਕਰ ਲਈਆਂ ਸਨ।
ਸਹੀ ਮੁਸਲਿਮ 2297 (5978)

11. ਜਾਬਿਰ ਬਿਨ ਅਬਦੁੱਲਾ (ਰਜ਼ੀ) ਫ਼ਰਮਾਉਂਦੇ ਹਨ ਕਿ ਅੱਲ੍ਹਾ ਦੇ ਰਸੂਲ (ﷺ) ਆਪਣਾ ਖੁਤਬਾ ਇਸ ਤਰ੍ਹਾਂ ਸ਼ੁਰੂ ਕਰਦੇ ਕਿ ਪਹਿਲਾਂ ਅੱਲਾਹ ਤਾਅਲਾ ਦੀ ਹਮਦ ਓ ਸਨਾ (ਉਸਤਤ) ਬਿਆਨ ਕਰਦੇ, ਜਿਵੇਂ ਅੱਲਾਹ ਸੁਬਹਾਨਾ ਵ ਤਾਅਲਾ ਦੀ ਸ਼ਾਨ ਦੇ ਲਾਇਕ ਹੈ। ਅਤੇ ਉਸਤੋਂ ਬਾਅਦ ਫ਼ਰਮਾਉਂਦੇ ਕਿ ਜਿਸਨੂੰ ਅੱਲਾਹ ਤਾਅਲਾ ਹਿਦਾਇਤ ਦੇ ਦੇਵੇ ਉਸਨੂੰ ਕੋਈ ਗੁੰਮਰਾਹ ਨਹੀਂ ਕਰ ਸਕਦਾ,ਅਤੇ ਜਿਸਨੂੰ ਅੱਲਾਹ ਤਾਅਲਾ ਗੁੰਮਰਾਹ ਕਰ ਦੇਵੇ ਉਸਨੂੰ ਕੋਈ ਹਿਦਾਇਤ ਦੇਣ ਵਾਲਾ ਨਹੀਂ।
(ਜਿਸ ਨੂੰ ਅੱਲਾਹ ਤਾਅਲਾ ਸੇਧ ਦੇਵੇ, ਉਸ ਨੂੰ ਕੋਈ ਗੁੰਮਰਾਹ ਕਰਨ ਵਾਲਾ ਨਹੀਂ ਅਤੇ ਜਿਸ ਨੂੰ ਉਹ ਗੁੰਮਰਾਹ ਕਰਦਾ ਹੈ, ਉਸ ਦਾ ਕੋਈ ਮਾਰਗ ਦਰਸ਼ਕ ਨਹੀਂ ਹੈ)
ਬਿਨਾਂ ਸ਼ੱਕ, ਸਭ ਤੋਂ ਸੱਚੀ ਹਦੀਸ (ਗੱਲ, ਬੋਲ, ਸ਼ਬਦ) ਅੱਲ੍ਹਾ ਦੀ ਕਿਤਾਬ ਹੈ, ਅਤੇ ਸਭ ਤੋਂ ਅਹਸਨ (ਵਧੀਆ) ਤਰੀਕਾ ਮੁਹੰਮਦ (ﷺ) ਦਾ ਤਰੀਕਾ ਹੈ
(ਸਭ ਤੋਂ ਵਧੀਆ ਮਾਰਗਦਰਸ਼ਨ ਮੁਹੰਮਦ (ﷺ) ਦਾ ਮਾਰਗਦਰਸ਼ਨ ਹੈ)
(ਸਭ ਤੋਂ ਵਧੀਆ ਮਾਰਗਦਰਸ਼ਨ ਮੁਹੰਮਦ (ﷺ) ਦੀ ਅਗਵਾਈ ਹੈ)

ਸਭ ਤੋਂ ਭੈੜੀਆਂ ਚੀਜ਼ਾਂ ਉਹ ਹਨ ਜੋ (ਦੀਨ, ਸ਼ਰੀਅਤ ਵਿੱਚ) ਨਵੀਂਆਂ ਕਾਢ ਕੱਢੀਆਂ ਗਈਆਂ ਹਨ [(ਸਭ ਤੋਂ ਬਦਤਰੀਨ (ਬੁਰੇ,ਮਾੜੇ) (ਅਮਲ-ਕੰਮ) ਉਹ ਹਨ ਜੋ (ਸ਼ਰੀਅਤ ਵਿੱਚ) ਆਪਣੀ ਤਰਫ ਤੋਂ ਜਾਰੀ ਕੀਤੇ ਗਏ ਹਨ)]
ਅਤੇ ਦੀਨ ਵਿੱਚ ਹਰ ਨਵੀਨਤਾ ਬਿਦਾਅਤ ਹੈ, ਅਤੇ ਹਰ ਬਿਦਾਅਤ ਗੁੰਮਰਾਹੀ ਹੈ, ਅਤੇ ਹਰ ਗੁੰਮਰਾਹੀ (ਜਹੰਨਮ ਦੀ) ਅੱਗ ਵਿੱਚ ਲੇ ਜਾਣ ਵਾਲੀ ਹੈ।
ਸੁਨਨ ਨਸਾਈ 1578, ਸਹੀ (ਦਾਰੁਸਲਾਮ)

12. ਮੁਜਾਹਿਦ (ਰਹਿ) ਕਹਿੰਦੇ ਹਨ ਕਿ ਮੈਂ (ਇੱਕ ਵਾਰ) ਸੱਯਿਦੁਨਾ ਇਬਨੇ  ਉਮਰ (ਰ.ਅ.) ਦੇ ਨਾਲ ਸੀ ਜਦੋਂ ਇੱਕ ਵਿਅਕਤੀ ਨੇ ਜ਼ੁਹਰ ਜਾਂ ਅਸਰ ਦੇ ਸਮੇਂ ਤਸਵੀਬ ਕੀਤੀ (ਭਾਵ ਅਜ਼ਾਨ ਤੋਂ ਬਾਅਦ ਦੋਬਾਰਾ ਨਮਾਜ਼ ਲਈ ਐਲਾਨ ਕੀਤਾ)।
ਤਾਂ ਇਬਨੇ  ਉਮਰ ਨੇ ਕਿਹਾ, ਮੈਨੂੰ ਇੱਥੋਂ (ਇਸ ਮਸਜਿਦ ਵਿੱਚੋਂ) ਲੈ ਜਾਓ, ਯਕੀਨਨ ਇਹ ਇੱਕ ਬਿਦਾਅਤ ਹੈ।
ਸੁਨਨ ਅਬੂ ਦਾਊਦ 538, ਹਸਨ (ਅਲਬਾਨੀ)

ਤਸਵੀਬ ਤੋਂ ਮੁਰਾਦ ਇੱਕ ਤਾਂ ਉਹ ਸ਼ਬਦ ਹਨ ਜੋ ਫ਼ਜਰ ਦੀ ਅਜ਼ਾਨ ਵਿੱਚ ਕਹੇ ਜਾਂਦੇ ਹਨ (ਜਿਵੇਂ ਕਿ ਅੱਸ-ਸਲਾਤੂ-ਖੈਰੁੰਮ-ਮਿਨਮ-ਨੌਂਮ) ਤਾਂ ਇਹ ਸਹੀ ਅਤੇ ਸੁੰਨਤ ਹਨ। ਪਰ ਇੱਥੇ ਇਸ ਤੋਂ ਭਾਵ ਉਹ ਐਲਾਨ ਆਦਿ ਹਨ, ਜੋ ਅਜ਼ਾਨ ਹੋ ਜਾਣ ਤੋਂ ਬਾਅਦ ਲੋਕਾਂ ਨੂੰ ਮਸਜਿਦ ਵਿੱਚ ਬੁਲਾਉਣ ਲਈ ਕੀਤੇ ਜਾਂਦੇ ਹਨ।
ਇਸ ਮਕਸਦ ਲਈ ਕਈ ਹੀਲੇ ਬਹਾਨੇ ਵੀ ਕੀਤੇ ਜਾਂਦੇ ਹਨ।
ਉਦਾਹਰਨ ਲਈ, ਕਿਤੇ ਦੁਰੂਦ ਸ਼ਰੀਫ ਪੜ੍ਹਿਆ ਜਾਂਦਾ ਹੈ। ਅਤੇ ਕਿਤੇ ਕੁਰਆਨ ਦੀ ਤਿਲਾਵਤ ਕੀਤੀ ਜਾਂਦੀ ਹੈ। ਅਤੇ ਕਿਤੇ ਸਿੱਧੇ ਤੌਰ ਤੇ ਐਲਾਨ ਵੀ ਕੀਤਾ ਜਾਂਦਾ ਹੈ, ਕਿ ਜਮਾਤ  ਵਿੱਚ ਇੰਨੇ ਮਿੰਟ ਬਚੇ ਹਨ। ਤਾਂ ਅਜਿਹੀ ਕੋਈ ਵੀ ਸੂਰਤ ਜਾਇਜ਼ ਨਹੀਂ। ਨਮਾਜ਼ ਦੇ ਸਮਾਂ ਹੋ ਜਾਣ ਤੋਂ ਬਾਅਦ ਸਮੇਂ ਸਿਰ ਨਮਾਜ਼ ਵਿਚ ਹਾਜ਼ਰ ਹੋਣਾ ਮੁਸਲਮਾਨਾਂ 'ਤੇ ਲਾਜ਼ਮੀ ਹੈ।

1. ਹਜ਼ਰਤ ਇਬਨੇ  ਉਮਰ (ਰਜ਼ੀ) ਅਖੀਰ ਉਮਰ ਵਿੱਚ ਨਬੀਨੇ ਹੋ ਗਏ ਸਨ (ਅੱਖਾਂ ਦੀ ਰੌਸ਼ਨੀ ਚਲੀ ਗਈ ਸੀ) ਇਸ ਲਈ ਉਨ੍ਹਾਂ ਨੇ ਆਪਣੇ ਕਾਇਦ ਨੂੰ ਕਿਹਾ ਕਿ ਉਹ ਮੈਨੂੰ ਇੱਥੋਂ ਲੈ ਜਾਵੇ।
2. ਸਹਾਬਾ ਬਿਦਾਅਤ ਅਤੇ ਬਿਦਾਅਤੀ ਵਿਅਕਤੀ ਤੋਂ ਬਹੁਤ ਨਫ਼ਰਤ ਕਰਦੇ ਸਨ.
3. ਅਤੇ ਇਬਨੇ  ਉਮਰ (ਰਜ਼ੀ) ਦਾ ਸੁੰਨਤ ਦਾ ਪਾਲਣ ਕਰਨ ਦਾ ਜਨੂੰਨ ਮਿਸਾਲੀ ਸੀ।

ਇਮਾਮ ਤਿਰਮਿਜ਼ੀ ਆਪਣੀ ਕਿਤਾਬ ਜਾਮੇ-ਤਿਰਮਿਜ਼ੀ ਵਿੱਚ ਹਦੀਸ ਨੰਬਰ 198 ਦੇ ਤਹਿਤ ਆਖਦੇ ਹਨ, ਕਿ ਤਸਵੀਬ ਦੀ ਵਿਆਖਿਆ ਬਾਰੇ ਵਿਦਵਾਨਾਂ ਦਾ ਮਤਭੇਦ ਹੈ, ਕੁਝ ਲੋਕ ਕਹਿੰਦੇ ਹਨ ਕਿ ਤਸਵੀਬ ਫਜ਼ਰ ਦੀ ਅਜ਼ਾਨ ਵਿੱਚ ਅਸ-ਸਲਾਤੂ ਖੈਰੁਮ-ਮਿਨਨ-ਨੌਮ (ਨਮਾਜ਼ ਨੀਂਦ ਨਾਲੋਂ ਬਿਹਤਰ ਹੈ) ਕਹਿਣ ਦਾ ਨਾਮ ਹੈ।
ਇਬਨੇ  ਮੁਬਾਰਕ (ਰਹਿ) ਅਤੇ ਅਹਿਮਦ (ਰਹਿ) ਇਹੀ ਗੱਲ ਕਹਿੰਦੇ ਹਨ।

ਅਤੇ ਇਸਹਾਕ (ਰਹਿ) ਫ਼ਰਮਾਉਂਦੇ ਹਨ ਤਸਵੀਬ ਇਸ ਤੋਂ ਇਲਾਵਾ ਹੋਰ ਹੈ, ਤਸਵੀਬ ਮਕਰੂਹ ਹੈ, ਇਹ [ਨਾਪਸੰਦ ਤਸਵੀਬ] ਉਹ ਚੀਜ਼ ਹੈ ਜਿਸਦੀ ਖੋਜ ਲੋਕਾਂ ਨੇ ਨਬੀ ਤੋਂ ਬਾਅਦ ਕੀਤੀ ਹੈ।
ਜਦੋਂ ਮੁਅੱਜ਼ਿਨ ਅਜ਼ਾਨ ਆਖ ਦਿੰਦਾ, ਅਤੇ ਲੋਕ ਆਉਣ ਵਿੱਚ ਦੇਰੀ ਕਰਦੇ, ਤਾਂ ਉਹ ਅਜ਼ਾਨ ਅਤੇ ਇਕਮਾਤ ਦੇ ਵਿਚਕਾਰ ਆਖਦਾ, ਕਦ-ਕਾਮਾਤਿਸ-ਸਲਾਤ, ਹਯਾ-ਅਲੱਸ ਸਲਾਹ, ਹਯਾ-ਅਲਲ-ਫਲਾਹ (ਨਮਾਜ਼ ਤਿਆਰ ਹੈ, ਨਮਾਜ਼ ਲਈ ਆਓ, ਸਫਲਤਾ ਵੱਲ ਆਓ)

ਇਮਾਮ ਤਿਰਮਿਜ਼ੀ ਨੇ ਕਿਹਾ ਇਹ ਤਸਵੀਬ, ਜਿਸਦਾ ਜ਼ਿਕਰ ਇਸਹਾਕ (ਰਹਿ) ਨੇ ਕੀਤਾ ਹੈ, ਇਹ ਉਹ ਹੈ ਜਿਸ ਨੂੰ ਅਹਿਲੇ ਇਲਮ ਨੇ ਨਾਪਸੰਦ ਕੀਤਾ ਹੈ, ਅਤੇ ਲੋਕਾਂ ਨੇ ਇਸਨੂੰ ਨਬੀ ਤੋਂ ਬਾਅਦ ਈਜਾਦ ਕੀਤਾ ਹੈ।

ਇਬਨੇ ਮੁਬਾਰਕ ਅਤੇ ਅਹਿਮਦ ਦੀ ਵਿਆਖਿਆ ਇਹ ਹੈ ਕਿ ਤਸਵੀਬ ਇਹ ਹੈ ਕਿ ਜਦੋਂ ਮੁਅੱਜ਼ਿਨ ਫਜ਼ਰ ਦੀ ਅਵਾਜ਼ ਵਿਚ ਅਸ-ਸਲਾਤੁ ਖੈਰੁਮ-ਮਿਨਨ-ਨੌਮ (ਨਮਾਜ਼ ਨੀਂਦ ਨਾਲੋਂ ਬਿਹਤਰ ਹੈ) ਕਹਿੰਦਾ ਹੈ, ਤਾਂ ਇਹ ਕਹਿਣਾ ਸਹੀ ਹੈ।
ਇਸ ਨੂੰ ਵੀ ਤਸਵੀਬ ਕਿਹਾ ਜਾਂਦਾ ਹੈ ਅਤੇ ਇਹ ਉਹ ਤਸਵੀਬ ਹੈ ਜਿਸ ਨੂੰ ਅਹਿਲੇ ਇਲਮ ਨੇ ਪਸੰਦ ਕੀਤਾ ਹੈ ਅਤੇ ਸਹੀ ਮੰਨਿਆ ਹੈ।

(ਜਿਵੇਂ ਕਿ) ਅਬਦੁੱਲਾ ਬਿਨ ਉਮਰ ਤੋਂ ਰਵਾਇਤ ਹੈ ਕਿ ਉਹ ਫਜ਼ਰ ਦੀ ਅਜ਼ਾਨ ਵਿੱਚ ਅਸ-ਸਲਾਤੁ ਖੈਰੁਮ-ਮਿਨਨ-ਨੌਮ (ਨਮਾਜ਼ ਨੀਂਦ ਨਾਲੋਂ ਬਿਹਤਰ ਹੈ) ਕਹਿੰਦੇ ਸਨ।

ਮੁਜਾਹਿਦ ਤੋਂ ਰਵਾਇਤ ਹੈ ਕਿ, ਮੈਂ ਅਬਦੁੱਲਾ ਬਿਨ ਉਮਰ ਦੇ ਨਾਲ ਇੱਕ ਮਸਜਿਦ ਵਿੱਚ ਦਾਖਲ ਹੋਇਆ, ਜਿਸ ਵਿੱਚ ਅਜ਼ਾਨ ਦਿੱਤੀ ਜਾ ਚੁੱਕੀ ਸੀ, ਅਤੇ ਅਸੀਂ ਇਸ ਵਿੱਚ ਨਮਾਜ਼ ਪੜ੍ਹਨਾ ਚਾਹੁੰਦੇ ਸੀ। ਫਿਰ ਮੁਅੱਜ਼ਿਨ ਨੇ ਤਸਵੀਬ ਕੀਤੀ (ਮਤਲਬ ਕਿ ਅਜ਼ਾਨ ਹੋਣ ਤੋਂ ਬਾਅਦ, ਨਮਾਜ਼ ਲਈ ਦੋਬਾਰਾ ਕੋਈ ਐਲਾਨ ਕੀਤਾ)
ਤਾਂ ਅਬਦੁੱਲਾ ਬਿਨ ਉਮਰ ਨੇ ਮਸਜਿਦ ਤੋਂ ਬਾਹਰ ਆ ਗਏ ਅਤੇ ਕਿਹਾ, 'ਆਓ ਅਸੀਂ ਇਸ ਬਿਦਾਅਤੀ ਦੀ ਜਗ੍ਹਾ ਛੱਡ ਦੇਈਏ (ਇਸ ਬਿਦਾਅਤੀ ਦੇ ਕੋਲੋਂ ਮੇਰੇ ਨਾਲ ਇੱਥੋਂ ਨਿੱਕਲ ਚੱਲੋ) ਅਤੇ ਉਹਨਾਂ ਨੇ ਇਸ ਵਿੱਚ ਨਮਾਜ਼ ਅਦਾ ਨਹੀਂ ਕੀਤੀ।
ਅਬਦੁੱਲਾ ਬਿਨ ਉਮਰ ਨੇ ਉਸ ਤਸਵੀਬ ਨੂੰ ਨਾਪਸੰਦ ਕੀਤਾ ਜਿਸਦੀ ਲੋਕਾਂ ਨੇ ਬਾਅਦ ਵਿੱਚ ਕਾਢ ਕੱਢ ਲਈ।

13. ਅਬਦੁਰ ਰਹਿਮਾਨ ਇਬਨੇ ਅਮਰ ਅਸ-ਸੁਲਾਮੀ ਅਤੇ ਹੁਜਰ ਇਬਨੇ ਹੁਜਰ ਨੇ ਕਿਹਾ, ਅਸੀਂ ਇਰਬਾਦ ਇਬਨੇ ਸਾਰਿਆਹ ਕੋਲ ਆਏ ਜੋ ਉਨ੍ਹਾਂ ਵਿੱਚੋਂ ਇੱਕ ਸਨ ਜਿਨ੍ਹਾਂ ਬਾਰੇ ਹੇਠ ਲਿਖੀ ਆਇਤ ਨਾਜ਼ਿਲ ਹੋਈ ਸੀ।
ਉਨ੍ਹਾਂ ਲੋਕਾਂ ਉੱਪਰ ਕੋਈ ਗੁਨਾਹ ਨਹੀਂ ਹੈ ਕਿ ਜਦੋਂ ਉਹ ਤੁਹਾਡੇ ਕੋਲ ਸਵਾਰੀ ਲਈ ਆਏ ਸਨ, ਤਾਂ ਤੁਸੀਂ ਕਿਹਾ ਸੀ ਕਿ ਮੇਰੇ ਕੋਲ ਕੁਝ ਨਹੀਂ ਹੈ, ਤਾਂ ਉਹ ਇਸ ਦੁੱਖ ਦੇ ਕਾਰਨ ਆਪਣੀਆਂ ਅੱਖਾਂ ਵਿੱਚ ਹੰਝੂ ਲੈ ਕੇ ਵਾਪਸ ਪਰਤ ਗਏ ਕਿ ਉਨ੍ਹਾਂ ਕੋਲ (ਅੱਲ੍ਹਾ ਦੇ ਰਾਸਤੇ ਵਿੱਚ) ਖਰਚ ਕਰਨ ਲਈ ਕੁਝ ਨਹੀਂ ਹੈ।
(9:92)

ਅਸੀਂ ਉਹਨਾਂ ਨੂੰ ਸਲਾਮ ਕੀਤਾ ਅਤੇ ਕਿਹਾ: ਅਸੀਂ ਤੁਹਾਨੂੰ ਮਿਲਣ ਆਏ ਹਾਂ ਤਾਂ ਕਿ ਤੁਹਾਡਾ ਹਾਲਚਾਲ ਵੀ ਪੁੱਛ ਲਈਏ ਅਤੇ ਤੁਹਾਡੇ ਤੋਂ ਕੋਈ ਇਲਮੀ ਫਾਇਦਾ ਵੀ ਹਾਸਿਲ ਕਰ ਲਈਏ।
ਤਾਂ ਇਰਬਾਦ (ਰਜ਼ੀ) ਨੇ ਫ਼ਰਮਾਇਆ, ਇੱਕ ਦਿਨ ਅੱਲ੍ਹਾ ਦੇ ਰਸੂਲ ਨੇ ਸਾਨੂੰ ਨਮਾਜ਼ ਪੜ੍ਹਾਈ ਅਤੇ ਫਿਰ ਉਹ ਸਾਡੇ ਵੱਲ ਮੁੜੇ ਅਤੇ ਸਾਨੂੰ ਇੱਕ ਉਪਦੇਸ਼ ਦਿੱਤਾ (ਇੱਕ ਲੰਮੀ ਨਸੀਹਤ ਦਿੱਤੀ) ਇੱਕ ਬਹੁਤ ਹੀ ਬਲੀਗ ਅਤੇ ਜਾਮੇ (ਪ੍ਰਭਾਵਸ਼ਾਲੀ ਅਤੇ ਵਿਆਪਕ) ਉਪਦੇਸ਼, ਜਿਸ ਨਾਲ ਸਾਡੀਆਂ ਅੱਖਾਂ ਵਿੱਚੋਂ ਹੰਝੂ ਵਹਿਣ ਲੱਗ ਗਏ ਅਤੇ ਦਿਲ ਦਹਿਲ (ਡਰ) ਗਏ।
ਇੱਕ ਆਦਮੀ ਨੇ ਕਿਹਾ, ਅੱਲ੍ਹਾ ਦੇ ਰਸੂਲ! ਇੰਜ ਜਾਪਦਾ ਹੈ ਜਿਵੇਂ ਇਹ ਇੱਕ ਵਿਦਾਇਗੀ ਉਪਦੇਸ਼ ਹੋਵੇ, ਤਾਂ ਤੁਸੀਂ ਸਾਨੂੰ ਕੀ ਵਸੀਅਤ ਕਰਦੇ ਹੋ? (ਕੀ ਹੁਕਮ ਦਿੰਦੇ ਹੋ?)
ਤਾਂ ਉਹਨਾਂ ਨੇ ਕਿਹਾ, ਮੈਂ ਤੁਹਾਨੂੰ ਇਹ ਵਸੀਅਤ ਕਰਦਾ ਹਾਂ ਕਿ ਤੁਸੀਂ ਅੱਲ੍ਹਾ ਤੋਂ ਡਰਦੇ ਰਹੋ ਅਤੇ ਆਪਣੇ ਹਾਕਮਾਂ ਦੇ ਹੁਕਮਾਂ ਨੂੰ ਸੁਣਦੇ ਅਤੇ ਮੰਨਦੇ ਰਹੋ, ਭਾਵੇਂ ਉਹ ਇੱਕ ਹਬਸ਼ੀ (ਅਬਿਸੀਨੀਅਨ) ਗੁਲਾਮ ਹੀ ਕਿਉਂ ਨਾ ਹੋਵੇ।

ਯਕੀਨਨ ਤੁਹਾਡੇ ਵਿੱਚੋਂ ਜੋ ਮੇਰੇ ਬਾਅਦ ਜਿਉਂਦੇ ਰਹਿਣਗੇ, ਉਹ ਬਹੁਤ ਜਿਆਦਾ ਇੱਖਤਿਲਾਫ਼ (ਮਤਭੇਦ) ਵੇਖਣਗੇ (ਉਹਨਾਂ ਨੂੰ ਬਹੁਤ ਜਿਆਦਾ ਆਪਸੀ ਮਤਭੇਦ ਅਤੇ ਅਸਹਿਮਤੀ ਦੇਖਣ ਨੂੰ ਮਿਲੇਗੀ)

ਇਸ ਲਈ ਇਹਨਾਂ ਹਾਲਾਤਾਂ ਵਿੱਚ ਮੇਰੀ ਸੁੰਨਤ ਅਤੇ ਮੇਰੇ ਖੁਲਾਫ਼ਾ ਏ ਮਹਦੀਯੀਨ ਵ ਰਾਸ਼ੀਦੀਨ (ਹਿਦਾਇਤ ਯਾਫ਼ਤਾ ਖੁਲਾਫ਼ਾ) ਦੀ ਸੁੰਨਤ ਦੀ ਪਾਲਣਾ ਕਰੀਓ, ਇਸਨੂੰ (ਸੁੰਨਤ ਨੂੰ) ਮਜ਼ਬੂਤੀ ਨਾਲ ਫੜੀ ਰੱਖਣਾ, ਬਲਕਿ ਜਬੜਿਆਂ ਹੇਠ ਮਜ਼ਬੂਤੀ ਨਾਲ ਘੁੱਟ ਕੇ ਜਕੜੀ ਰੱਖਣਾ।
ਅਤੇ ਨਵੀਆਂ ਕਾਢਾਂ ਅਤੇ ਬਿਦਾਅਤਾਂ ਤੋਂ ਆਪਣੇ ਆਪ ਨੂੰ ਬਚਾਈ ਰੱਖਣਾ, ਬਿਨਾਂ ਸ਼ੱਕ, (ਦੀਨ ਵਿੱਚ) ਹਰ ਨਵੀਨਤਾ (ਨਵੀਂ ਕਾਢ) ਬਿਦਾਅਤ ਹੈ ਅਤੇ ਹਰ ਬਿਦਾਅਤ ਗੁੰਮਰਾਹੀ ਹੈ।
ਸੁਨਨ ਅਬੂ ਦਾਊਦ 4607, ਸਹੀ (ਅਲਬਾਨੀ)

ਦੀਨ ਵਿੱਚ ਬਿਦਾਅਤ ਸਰਾਸਰ ਗੁੰਮਰਾਹੀ ਹੈ, ਅਤੇ ਉੱਮਤ ਵਿੱਚ ਵੰਡ ਅਤੇ ਪਰਤਾਵੇ (ਫ਼ਿਤਨੇ) ਦਾ ਕਾਰਨ ਹੈ। ਜਦਕਿ ਸੁੰਨਤ ਏਕਤਾ ਅਤੇ ਸਮਝੌਤੇ ਦਾ ਕਾਰਨ ਹੈ ਅਤੇ ਮੁਕਤੀ ਦੀ ਗਾਰੰਟੀ ਹੈ।

14. ਯਜ਼ੀਦ ਬਿਨ ਉਮੈਰ, ਜੋ ਮੁਆਦ ਬਿਨ ਜਬਲ (ਰਜ਼ੀ) ਦੇ ਸਾਥੀਆਂ ਵਿੱਚੋਂ ਸਨ, ਨੇ ਫ਼ਰਮਾਇਆ ਕਿ ਜਦੋਂ ਵੀ [ਮੁਆਦ ਬਿਨ ਜਬਲ (ਰਜ਼ੀ)] ਜ਼ਿਕਰ ਦੀ ਮਜਲਿਸ (ਪ੍ਰਚਾਰ ਲਈ ਕਿਸੇ ਮੀਟਿੰਗ) ਵਿੱਚ ਬੈਠਦੇ, ਤਾਂ ਉਹਨਾਂ ਦੀ ਜ਼ੁਬਾਨ ਵਿੱਚੋਂ ਇਹ ਅਲਫਾਜ਼ ਨਿਕਲਦੇ ਸਨ, ਕਿ ਅੱਲ੍ਹਾ ਤਾਅਲਾ ਬਹੁਤ ਆਦਿਲ (ਨਿਆਂਕਾਰ, ਇੰਨਸਾਫ਼ ਕਰਨ ਵਾਲਾ) ਅਤੇ ਫੈਸਲੇ ਕਰਨ ਵਾਲਾ ਹੈ, ਅਤੇ ਸ਼ੱਕ ਕਰਨ ਵਾਲੇ ਹਲਾਕ ਹੋ ਗਏ।
ਇੱਕ ਦਿਨ ਮੁਆਦ ਬਿਨ ਜਬਲ (ਰਜ਼ੀ) ਨੇ ਕਿਹਾ, ਤੁਹਾਡੇ ਤੋਂ ਬਾਅਦ ਦੇ ਸਮੇਂ ਵਿੱਚ ਬਹੁਤ ਫ਼ਿਤਨੇ ਆਉਣਗੇ, ਮਾਲ-ਦੌਲਤ ਬਹੁਤ ਵੱਧ ਜਾਵੇਗਾ, ਕੁਰਆਨ ਖੋਲ ਦਿੱਤਾ ਜਾਵੇਗਾ (ਕੁਰਆਨ ਆਮ-ਜਨਤਕ ਹੋ ਜਾਵੇਗਾ, ਇਸਨੂੰ ਹਾਸਿਲ ਕਰਨਾ ਇੰਨਾ ਸੌਖਾ ਹੋ ਜਾਵੇਗਾ) ਇੱਥੋਂ ਤੱਕ ਕਿ ਮੋਮਿਨ, ਮੁਨਾਫ਼ਿਕ, ਮਰਦ, ਔਰਤ, ਨੌਜਵਾਨ, ਬੁੱਢੇ, ਗੁਲਾਮ ਅਤੇ ਅਜ਼ਾਦ ਸਭ (ਹਰ ਕੋਈ) ਇਸ ਨੂੰ ਹਾਸਿਲ ਕਰ ਲੈਣਗੇ।

ਅਤੇ ਅਜਿਹਾ ਹੋਵੇਗਾ ਕਿ ਕਹਿਣ ਵਾਲਾ ਕਹੇਗਾ, ਲੋਕਾਂ ਨੂੰ ਕੀ ਹੋ ਗਿਆ ਹੈ, ਕਿ ਜਦੋਂ ਮੈਂ ਕੁਰਆਨ ਪੜ੍ਹਦਾ ਹਾਂ ਤਾਂ ਉਹ ਮੇਰਾ ਅਨੁਸਰਣ ਨਹੀਂ ਕਰਦੇ?
(ਲੋਕਾਂ ਨੂੰ ਕੀ ਹੋ ਗਿਆ ਹੈ ਕਿ, ਕਿ ਉਹ ਮੇਰੀ ਪੈਰਵੀ ਨਹੀਂ ਕਰਦੇ ਹਾਲਾਂਕਿ ਮੈਂ ਕੁਰਆਨ ਪੜ੍ਹਿਆ ਹੈ?)
(ਤਾਂ ਉਹ ਕਹੇਗਾ) ਇਹ ਲੋਕ ਉਦੋਂ ਤੱਕ ਮੇਰੀ ਪੈਰਵੀ ਨਹੀਂ ਕਰਨਗੇ, ਜਦੋਂ ਤੱਕ ਮੈਂ ਇਹਨਾਂ ਲਈ ਇਸ ਤੋਂ ਇਲਾਵਾ ਕੋਈ ਹੋਰ ਬਿਦਾਅਤ (ਈਜਾਦ, ਨਵੀਂ ਚੀਜ਼) ਪੇਸ਼ ਨਹੀਂ ਕਰਦਾ।
ਇਸ ਲਈ, ਤੁਸੀਂ ਆਪਣੇ ਆਪ ਨੂੰ ਬਿਦਾਅਤ ਤੋਂ ਬਚਾਓ, ਕਿਉਂਕਿ ਬਿਦਾਅਤ ਗੁੰਮਰਾਹੀ ਹੈ।
(ਇਸ ਲਈ ਦੀਨ ਵਿਚ ਜੋ ਵੀ ਬਿਦਾਅਤ ਹੈ, ਉਸ ਤੋਂ ਬਚੋ, ਕਿਉਂਕਿ ਬਿਦਾਅਤ ਗੁੰਮਰਾਹੀ ਹੈ)

ਅਤੇ ਮੈਂ ਤੁਹਾਨੂੰ ਇੱਕ ਵਿਦਵਾਨ ਦੀ ਠੋਕਰ ਬਾਰੇ ਵੀ ਚੇਤਾਵਨੀ ਦਿੰਦਾ ਹਾਂ। (ਉਸਦੇ ਸਹੀ ਮਾਰਗਦਰਸ਼ਨ ਤੋਂ ਭਟਕਣ ਬਾਰੇ ਵੀ ਚੇਤਾਵਨੀ ਦਿੰਦਾ ਹਾਂ)

ਕਿਉਂਕਿ ਕਈ ਵਾਰ ਸ਼ੈਤਾਨ ਵਿਦਵਾਨ (ਬੁੱਧੀਮਾਨ) ਦੀ ਜ਼ੁਬਾਨ ਤੋਂ ਵੀ ਗੁੰਮਰਾਹੀ ਦਾ ਕੋਈ ਸ਼ਬਦ ਕੱਢਵਾ ਦਿੰਦਾ ਹੈ, ਅਤੇ ਕਈ ਵਾਰ ਇੱਕ ਮੁਨਾਫ਼ਿਕ ਵੀ ਹੱਕ-ਸੱਚ ਗੱਲ ਕਹਿ ਦਿੰਦਾ ਹੈ।

(ਯਜ਼ੀਦ ਫ਼ਰਮਾਉਂਦੇ ਹਨ ਕਿ) ਮੈਂ ਮੁਆਦ ਬਿਨ ਜਬਲ (ਰਜ਼ੀ) ਨੂੰ ਕਿਹਾ, ਅੱਲ੍ਹਾ ਤੁਹਾਡੇ ਉੱਤੇ ਰਹਿਮ ਕਰੇ, ਮੈਂ ਇਹ ਗੱਲ ਸਮਝਣ ਲਈ ਘਾਟੇ ਵਿੱਚ ਹਾਂ ਕਿ ਇੱਕ ਵਿਦਵਾਨ ਵਿਅਕਤੀ ਕਈ ਵਾਰ ਗੁੰਮਰਾਹੀ ਦਾ ਸ਼ਬਦ ਬੋਲ ਸਕਦਾ ਹੈ ਅਤੇ ਇੱਕ ਮੁਨਾਫ਼ਿਕ ਸੱਚ ਬੋਲ ਸਕਦਾ ਹੈ।
ਕਿਹਾ ਹਾਂ, ਵਿਦਵਾਨ (ਬੁੱਧੀਮਾਨ) ਦੀਆਂ ਇਹੋ ਜਿਹੀਆਂ ਗੱਲਾਂ ਤੋਂ ਪਰਹੇਜ਼ ਕਰਨਾ ਜੋ ਮਸ਼ਹੂਰ ਹੋ ਜਾਂਦੀਆ ਹਨ, ਜਿਹਨਾਂ ਦੇ ਬਾਰੇ ਕਿਹਾ ਜਾਂਦਾ ਹੈ ਕਿ ਇਹ ਕੀ ਹੈ? ਪਰ ਇਹ ਗੱਲ ਤੁਹਾਨੂੰ ਉਸ ਤੋਂ ਆਪਣਾ ਰੁਖ ਮੋੜ ਲੈਣ ਦਾ ਸਬੱਬ ਨਾ ਬਣੇ।
ਕਿਉਂਕਿ ਅਜਿਹਾ ਵੀ ਹੋ ਸਕਦਾ ਹੈ ਕਿ ਉਹ ਇਸਤੋਂ ਰੁਜੂ ਕਰ ਲਵੇ,
ਅਤੇ ਜਦੋਂ ਤੁਸੀਂ ਇਹ ਸੁਣਦੇ ਹੋ ਤਾਂ ਤੁਹਾਨੂੰ ਸੱਚਾਈ ਪ੍ਰਾਪਤ ਹੁੰਦੀ ਹੈ, ਕਿਉਂਕਿ ਸੱਚ ਵਿੱਚ ਰੋਸ਼ਨੀ ਹੁੰਦੀ ਹੈ।
(ਅਤੇ ਹੱਕ ਜਿਸ ਤੋਂ ਵੀ ਸੁਣੇ ਉਸਨੂੰ ਸਵੀਕਾਰ ਕਰ ਲਵੇ, ਬਿਨਾਂ ਸ਼ੱਕ ਸੱਚਾਈ 'ਤੇ ਚਾਨਣ ਹੈ)
ਸੁਨਨ ਅਬੀ ਦਾਊਦ 4611 (ਸਹੀ ਮੌਕੂਫਨ)

1. ਕਈ ਵਾਰ ਸਿਆਣੇ (ਵਿਦਵਾਨ,ਬੁੱਧੀਮਾਨ) ਲੋਕ ਵੀ ਕਿਸੇ ਚੀਜ਼ ਦੀ ਸਮਝ ਵਿਚ ਸਹੀ ਅਤੇ ਸੰਜਮ ਦੇ ਮਾਰਗ ਤੋਂ ਭਟਕ ਸਕਦੇ ਹਨ। ਉਹਨਾਂ ਦੇ ਅਜਿਹੇ ਕਥਨ ਉੱਮਤ ਲਈ ਹੈਰਾਨੀਜਨਕ ਹੁੰਦੇ ਹਨ। ਇਹੋ ਜਿਹੀਆਂ ਗੱਲਾਂ ਨੂੰ ਛੱਡ ਦਿਓ ਪਰ ਉਨ੍ਹਾਂ ਦੀ ਸੱਚਾਈ ਨੂੰ ਰੱਦ ਨਾ ਕਰੋ।

2. ਦਾਈ ਹੱਕ ਨੂੰ ਚਾਹੀਦਾ ਹੈ ਕਿ ਹਮੇਸ਼ਾ ਹਿਕਮਤ ਅਤੇ ਸਿਆਣਪ ਨਾਲ, ਖਾਲਿਸ ਕੁਰਆਨ ਅਤੇ ਸੁੰਨਤ ਦਾ ਹੀ ਪੈਗਾਮ ਪਹੁੰਚਾਵੇ।
ਜਦੋਂ ਉਸ ਦੀ ਗੱਲ ਕਿਤਾਬ ਅਤੇ ਸੁੰਨਤ ਅਨੁਸਾਰ ਹੋਵੇ ਤਾਂ ਉਸ ਨੂੰ ਇਸ ਗੱਲ ਦੀ ਚਿੰਤਾ ਕੀਤੇ ਬਿਨਾਂ ਆਪਣਾ ਫਰਜ਼ ਨਿਭਾਉਣਾ ਚਾਹੀਦਾ ਹੈ ਕਿ ਲੋਕ ਇਸ ਨੂੰ ਸਵੀਕਾਰ ਕਰਦੇ ਹਨ ਜਾਂ ਨਹੀਂ ਜਾਂ ਉਹ ਇਸ ਦੀ ਕਿੰਨੀ ਕਦਰ ਕਰਦੇ ਹਨ।
ਅੱਲ੍ਹਾ ਤਾਅਲਾ ਹੀ ਸਭ ਜਾਣਨ ਵਾਲਾ ਹੈ ਅਤੇ ਸਭ ਮੱਖਲੂਕ ਦੇ ਦਿਲ ਉਸ ਦੇ ਹੱਥ ਵਿੱਚ ਹਨ
3. ਹਰ ਕਿਸੇ ਨੂੰ ਬਿਦਾਅਤਾਂ ਤੋਂ ਦੂਰ ਭੱਜਣਾ ਚਾਹੀਦਾ ਹੈ।
ਇਹਨਾਂ ਦਾ ਨਤੀਜਾ ਗੁੰਮਰਾਹੀ ਅਤੇ ਹਲਾਕਤ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ।
ਨਬੀ (ﷺ) ਤੋਂ ਬਾਅਦ ਕੋਈ ਕਿੰਨਾ ਵੀ ਸਿਆਣਾ, ਵਿਦਵਾਨ, ਬੁੱਧੀਮਾਨ ਕਿਉਂ ਨਾ ਹੋਵੇ, ਉਹ ਖੁਦ ਆਪਣੀ ਜਾਤ ਦੇ ਲਿਹਾਜ਼ ਤੋਂ ਸ਼ੱਰਈ ਹੁੱਜਤ ਅਤੇ ਦਲੀਲ ਨਹੀਂ।
ਉਸ ਦੀਆਂ ਗੱਲਾਂ ਨੂੰ ਕੁਰਆਨ ਅਤੇ ਸੁੰਨਤ ਦੀ ਕਸੌਟੀ 'ਤੇ ਘੋਖ ਕੇ ਹੀ ਸਵੀਕਾਰ ਕੀਤਾ ਜਾ ਸਕਦਾ ਹੈ।

15. ਇੱਕ ਵਿਅਕਤੀ ਨੇ ਉਮਰ ਬਿਨ ਅਬਦੁਲ-ਅਜ਼ੀਜ਼ (ਰਹਿ) ਨੂੰ ਖਤ ਲਿਖਿਆ, ਜਿਸ ਵਿਚ ਉਸਨੇ, (ਉਮਰ ਬਿਨ ਅਬਦੁਲ-ਅਜ਼ੀਜ਼) ਤੋਂ ਤਕਦੀਰ ਦੇ ਮਸਲੇ ਬਾਰੇ ਪੁੱਛਿਆ। ਤਾਂ (ਉਮਰ ਬਿਨ ਅਬਦੁਲ-ਅਜ਼ੀਜ਼) ਨੇ ਜਵਾਬ ਲਿਖਿਆ,
ਹਮਦ ਅਤੇ ਸਲਾਤ ਤੋਂ ਬਾਅਦ,
ਮੈਂ ਤੁਹਾਨੂੰ ਵਸੀਅਤ ਕਰਦਾ ਹਾਂ ਕਿ ਅੱਲ੍ਹਾ ਤੋਂ ਡਰਦੇ ਰਹੋ,
ਅਤੇ ਅੱਲ੍ਹਾ ਦੇ ਅਮਰ (ਹੁਕਮ, ਮਾਮਲਿਆਂ) ਵਿੱਚ ਐਤਦਾਲ ਤੋਂ ਕੰਮ ਲਵੋ (ਨਾ ਵਧੀਕੀ ਕਰੋ ਅਤੇ ਨਾ ਹੀ ਘਾਟ ਕਰੋ),
ਅੱਲ੍ਹਾ ਦੇ ਰਸੂਲ ਦੀ ਸੁੰਨਤ ਦੀ ਪੈਰਵੀ ਕਰੋ ਅਤੇ ਬਿਦਾਤੀਆਂ ਦੀ ਬਿਦਾਅਤ ਤੋਂ ਦੂਰ ਰਹੋ, ਖਾਸ ਕਰਕੇ ਜਦੋਂ ਦੀਨ ਦੇ ਮਾਮਲੇ ਵਿੱਚ ਨਬੀ ਦੀ ਸੁੰਨਤ ਜਾਰੀ ਹੋ ਚੁੱਕੀ ਅਤੇ ਇਸ ਵਿੱਚ ਲੋਕਾਂ ਦੀਆਂ ਲੋੜਾਂ ਪੂਰੀਆਂ ਹੋ ਚੁੱਕੀਆਂ। (ਉਸ ਦੀ ਸੁੰਨਤ ਸਥਾਪਿਤ ਹੋਣ ਤੋਂ ਬਾਅਦ ਅਤੇ ਉਹ (ਲੋਕ) ਇਸ (ਬਿਦਾਅਤ) ਦੀ ਮੁਸੀਬਤ ਤੋਂ ਬਚ ਗਏ ਸਨ)
ਸੁੰਨਤ ਨੂੰ ਲਾਜ਼ਮੀ ਤੌਰ ਤੇ ਮਜ਼ਬੂਤੀ ਨਾਲ ਫੜੀ ਰੱਖੋ,

ਯਕੀਨਨ ਇਹ ਤੁਹਾਨੂੰ ਅੱਲ੍ਹਾ ਦੇ ਹੁਕਮ ਨਾਲ ਗੁੰਮਰਾਹ ਹੋਣ ਤੋਂ ਰੋਕ ਦੇਵੇਗੀ
(ਯਕੀਨਨ ਇਹ ਤੁਹਾਡੇ ਲਈ ਗੁੰਮਰਾਹੀ ਤੋਂ ਬਚਣ ਦਾ ਕਾਰਨ ਹੋਵੇਗੀ)
(ਇਸ ਲਈ ਸੁੰਨਤ ਨਾਲ ਜੁੜੇ ਰਹੋ, ਕਿਉਂਕਿ ਅੱਲ੍ਹਾ ਦੇ ਹੁਕਮ ਨਾਲ ਇਹ ਤੁਹਾਡੇ ਲਈ ਇੱਕ ਸੁਰੱਖਿਆ ਹੈ)

ਯਾਦ ਰੱਖੋ ! ਲੋਕਾਂ ਨੇ ਭਾਵੇਂ ਜੋ ਵੀ (ਅਤੇ ਜਿੰਨੀਆਂ ਵੀ) ਬਿਦਾਅਤਾਂ ਜਾਰੀ ਕੀਤੀਆਂ ਹੋਣ, ਇਹਨਾਂ (ਬਿਦਾਅਤਾਂ) ਤੋਂ ਪਹਿਲਾਂ, ਉਹ ਰਹਿਨੁਮਾਈ ਆ ਚੁੱਕੀ ਹੈ, ਜੋ ਇਹਨਾਂ (ਬਿਦਾਅਤਾਂ) ਦੇ ਵਿਰੁੱਧ ਦਲੀਲ ਹੈ। ਜਾਂ ਇਸ (ਮਾਮਲੇ) ਵਿੱਚ ਕੋਈ ਨਾ ਕੋਈ ਇਬਰਤ (ਮੌਜੂਦ) ਹੈ।
ਬੇਸ਼ੱਕ ਸੁੰਨਤ ਉਸ ਜਾਤ ਨੇ ਅਤਾ ਕੀਤੀ ਹੈ, ਜਿਸਨੂੰ ਇਲਮ ਸੀ ਕਿ ਇਸਦੇ ਵਿਰੋਧ ਵਿਚ ਕੀ ਗਲਤ, ਠੋਕਰ ਅਤੇ ਹਲਾਕਤ (ਬਰਬਾਦੀ) ਦੀ ਖਾਈ ਹੈ।

[ਫਿਰ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਕੋਈ ਵੀ ਬਿਦਾਅਤ ਜੋ ਲੋਕਾਂ ਨੇ ਪੇਸ਼ ਕੀਤੀ ਸੀ, ਉਸ ਨੂੰ ਕਿਸੇ ਅਧਿਕਾਰ ਦੇ ਆਧਾਰ 'ਤੇ ਬਹੁਤ ਪਹਿਲਾਂ ਰੱਦ ਕਰ ਦਿੱਤਾ ਗਿਆ ਸੀ ਜਾਂ ਇਸ ਵਿਚ ਕੋਈ ਸਬਕ ਸੀ, ਕਿਉਂਕਿ ਸੁੰਨਤ ਨੂੰ ਉਨ੍ਹਾਂ ਲੋਕਾਂ ਦੁਆਰਾ ਪੇਸ਼ ਕੀਤਾ ਗਿਆ ਸੀ ਜੋ ਗਲਤੀ, ਫਿਸਲਣ, ਮੂਰਖਤਾ ਬਾਰੇ ਸੁਚੇਤ ਸਨ,
ਅਤੇ (ਸੁੰਨਤ) ਦੇ ਮਾਮਲੇ ਵਿਚ ਅਤਿਵਾਦ ਦਾ ਵਿਰੋਧ ਕੀਤਾ ਗਿਆ ਸੀ]

ਇਸ ਲਈ ਆਪਣੇ ਆਪ ਨੂੰ ਉਸ ਚੀਜ਼ ਉਪਰ ਰਾਜ਼ੀ ਰੱਖੋ, ਜਿਸ ਉੱਪਰ ਕੌਮ (ਸਹਾਬਾ) ਰਾਜ਼ੀ ਰਹੇ। ਬੇਸ਼ਕ ਉਹ ਲੋਕ ਇਲਮ ਨਾਲ ਭਰਪੂਰ ਸਨ (ਜਿਹਨਾਂ ਗੱਲਾਂ ਤੋਂ ਉਹਨਾਂ ਨੇ ਮਨਾ ਕੀਤਾ) ਡੂੰਗੀ ਸਮਝ-ਬੂਝ ਦੀ ਬੁਨਿਆਦ ਤੇ ਮਨਾ ਕੀਤਾ।
ਅਤੇ ਇਹਨਾਂ ਤੱਥਾਂ ਤੋਂ ਜਾਣੂ ਹੋਣ ਬਾਰੇ, ਉਹ ਤੁਹਾਡੇ ਤੋਂ ਜਿਆਦਾ ਸਮਰੱਥ ਸਨ, ਅਤੇ ਆਪਣੇ ਫਜ਼ਾਇਲ ਦੀ ਬੁਨਿਆਦ ਤੇ ਇਸਦੇ ਜਿਆਦਾ ਹੱਕਦਾਰ ਸਨ (ਜਿਹਨਾਂ ਤੱਥਾਂ ਤੋਂ ਤੁਸੀਂ ਆਪਣੇ ਅਨੁਸ਼ਾਰ ਜਾਣੂ ਹੋ ਗਏ ਹੋ)

[ਇਸ ਲਈ ਆਪਣੇ ਲਈ ਸਵੀਕਾਰ ਕਰੋ ਜੋ ਲੋਕਾਂ (ਸਹਾਬਾ) ਨੇ (ਅਤੀਤ ਵਿੱਚ) ਆਪਣੇ ਲਈ ਸਵੀਕਾਰ ਕੀਤਾ ਸੀ, ਕਿਉਂਕਿ ਉਹਨਾਂ ਨੂੰ ਜਿਸ ਬਾਰੇ ਵੀ ਸੂਚਿਤ ਕੀਤਾ

ਗਿਆ ਸੀ ਉਸ ਬਾਰੇ ਉਹਨਾਂ ਨੂੰ ਪੂਰਾ ਗਿਆਨ ਸੀ, ਅਤੇ ਅੰਦਰਲੀ ਸੂਝ ਨਾਲ ਉਹਨਾਂ ਨੇ (ਵਰਜਿਤ ਕੰਮਾਂ ਤੋਂ) ਵਰਜਿਆ ਸੀ, ਉਨ੍ਹਾਂ ਕੋਲ (ਦੀਨ ਦੇ) ਮਾਮਲਿਆਂ ਦਾ ਖੁਲਾਸਾ ਕਰਨ ਦੀ (ਸਾਡੇ ਨਾਲੋਂ) ਵਧੇਰੇ ਤਾਕਤ ਸੀ, ਅਤੇ ਉਹ ਆਪਣੀਆਂ ਯੋਗਤਾਵਾਂ ਦੇ ਕਾਰਨ (ਸਾਡੇ ਨਾਲੋਂ) ਵਧੇਰੇ ਵਧੀਆ ਸਨ]
ਜੇ ਹੱਕ ਅਤੇ ਹਿਦਾਇਤ ਇਹੀ ਹੈ, ਜਿਸ ਨੂੰ ਤੁਸੀਂ ਸਮਝ ਲਿਆ ਹੈ, ਤਾਂ ਇਹ ਇਸ ਤਰ੍ਹਾਂ ਹੈ ਜਿਵੇਂ ਤੁਸੀਂ ਉਨ੍ਹਾਂ ਨੂੰ ਪਛਾੜ ਗਏ ਹੋ। ਜੇ ਤੁਸੀਂ ਕਹਿੰਦੇ ਹੋ ਕਿ ਇਹ ਚੀਜ਼ਾਂ ਉਨ੍ਹਾਂ (ਸਹਾਬਾ) ਤੋਂ ਬਾਅਦ ਖੋਜੀਆਂ ਗਈਆਂ ਸਨ, ਤਾਂ ਜਿਨ੍ਹਾਂ ਨੇ ਇਨ੍ਹਾਂ ਦੀ ਕਾਢ ਕੱਢੀ ਹੈ, ਉਹ ਉਨ੍ਹਾਂ (ਸਹਾਬਾ) ਦੇ ਰਾਹ 'ਤੇ ਨਹੀਂ ਹਨ, ਸਗੋਂ ਉਹ ਹਨ ਜੋ ਇਨ੍ਹਾਂ ਦਾ ਵਿਰੋਧ ਕਰਦੇ ਹਨ।

[ਜੇ ਸਹੀ ਮਾਰਗਦਰਸ਼ਨ ਉਹੀ ਹੈ ਜਿਸਦਾ ਤੁਸੀਂ ਅਨੁਸਰਣ ਕਰ ਰਹੇ ਹੋ, ਤਾਂ ਤੁਸੀਂ ਉਨ੍ਹਾਂ ਨੂੰ ਇਸ ਵਿੱਚ ਪਛਾੜ ਦਿੱਤਾ ਹੈ। ਅਤੇ ਜੇ ਤੁਸੀਂ ਕਹੋ ਕਿ ਜੋ ਵੀ ਬਿਦਾਅਤ ਉਹਨਾਂ ਦੇ ਬਾਅਦ ਆਈ ਹੈ ਉਹਨਾਂ (ਲੋਕਾਂ) ਦੁਆਰਾ ਪੇਸ਼ ਕੀਤੀ ਗਈ ਸੀ ਜੋ ਉਹਨਾਂ (ਸਹਾਬਾ) ਦੇ ਰਾਹ ਤੋਂ ਇਲਾਵਾ ਹੋਰ ਰਾਹਾਂ ਦਾ ਅਨੁਸਰਣ ਕਰਦੇ ਸਨ ਅਤੇ ਉਹਨਾਂ (ਸਹਾਬਾ) ਨੂੰ ਨਾਪਸੰਦ ਕਰਦੇ ਸਨ]

ਬੇਸ਼ੱਕ ਉਹ ਸਹਾਬਾ ਹੀ (ਹੱਕ ਅਤੇ ਨੇਕੀ) ਵਿੱਚ ਅੱਗੇ ਰਹਿਣ ਵਾਲੇ ਹਨ। ਉਹਨਾਂ ਨੇ ਇਹਨਾਂ ਮਾਮਲਿਆਂ ਵਿੱਚ ਜੋ ਗੱਲ ਆਖੀ ਉਹੀ ਕਾਫ਼ੀ ਹੈ।
ਅਤੇ ਜੋ ਬਿਆਨ ਕੀਤਾ ਉਸ ਵਿੱਚ ਹੀ ਸਿਫ਼ਾ ਹੈ। ਇਸ ਲਈ ਉਨ੍ਹਾਂ ਤੋਂ ਘੱਟ ਉੱਤੇ ਰਹਿਣਾ ਲਾਪਰਵਾਹੀ ਹੈ ਅਤੇ ਉਨ੍ਹਾਂ ਤੋਂ ਵੱਧ ਸਮਝਾਉਣਾ ਵਧੀਕੀ ਜਾਂ ਥਕਾਵਟ ਹੈ (ਉਨ੍ਹਾਂ ਦੇ ਤਰਜੇ ਅਮਲ ਤੋਂ ਨਾ ਘਟਣਾ ਜਾਇਜ਼ ਹੈ, ਅਤੇ ਨਾ ਵੱਧਣਾ)।
ਜਿਨ੍ਹਾਂ ਨੇ ਕਮੀ ਕੀਤੀ ਉਨ੍ਹਾਂ ਨੇ ਜ਼ੁਲਮ ਕੀਤਾ ਅਤੇ ਜੋ ਅੱਗੇ ਵਧੇ ਉਨ੍ਹਾਂ ਨੇ ਗੁਲੂ ਕੀਤਾ। ਜਦਕਿ ਸਹਾਬਾ (ਅਸਲ) ਹਿਦਾਇਤ ਅਤੇ ਸਿੱਧੇ ਰਾਹ ਉੱਤੇ ਸਨ।

[ਇਹ (ਸਹਾਬਾ ਤਾਂ) ਉਹ ਹਨ ਜਿਨ੍ਹਾਂ ਨੇ ਅਸਲ ਵਿੱਚ (ਇਹਨਾਂ ਬਿਦਾਤੀਆਂ ਨੂੰ) ਪਛਾੜਿਆ, ਅਤੇ ਇਸ ਬਾਰੇ ਕਾਫ਼ੀ ਗੱਲ ਕੀਤੀ, ਅਤੇ ਇਸਦੇ ਲਈ ਇੱਕ ਤਸੱਲੀਬਖਸ਼ ਵਿਆਖਿਆ ਦਿੱਤੀ. ਉਹਨਾਂ ਦੇ ਹੇਠਾਂ ਥਕਾਵਟ ਲਈ ਕੋਈ ਥਾਂ ਨਹੀਂ ਹੈ,

ਅਤੇ ਉਹਨਾਂ ਦੇ ਉੱਪਰ ਵਿਸਤ੍ਰਿਤ ਚੀਜ਼ਾਂ ਲਈ ਕੋਈ ਥਾਂ ਨਹੀਂ ਹੈ. ਕੁਝ ਲੋਕਾਂ ਨੇ ਗੱਲ ਨੂੰ ਉਨ੍ਹਾਂ ਦੇ ਕੀਤੇ ਨਾਲੋਂ ਵੱਧ ਛੋਟਾ ਕਰ ਦਿੱਤਾ, ਅਤੇ ਇਸ ਤਰ੍ਹਾਂ ਉਹ (ਉਨ੍ਹਾਂ ਤੋਂ) ਦੂਰ ਹੋ ਗਏ, ਅਤੇ ਕੁਝ ਲੋਕਾਂ ਨੇ ਗੱਲ ਨੂੰ ਉਨ੍ਹਾਂ ਦੇ ਕੀਤੇ ਨਾਲੋਂ ਵੱਧ ਵਧਾ ਦਿੱਤਾ, ਅਤੇ ਇਸ ਤਰ੍ਹਾਂ ਉਹ ਵਧਾ-ਚੜ੍ਹਾ ਕੇ ਬੋਲੇ, ਉਹ ਇਸ ਵਿੱਚ ਸਹੀ ਮਾਰਗਦਰਸ਼ਨ 'ਤੇ ਵਿਚਕਾਰ ਵਿੱਚ ਸਨ]

ਤੁਸੀਂ ਤਕਦੀਰ (ਕਿਸਮਤ) ਦੇ ਇਕਰਾਰ  ਬਾਰੇ ਲਿਖ ਕੇ ਪੁੱਛਿਆ ਹੈ, ਤਾਂ ਅੱਲ੍ਹਾ ਦੀ ਮਿਹਰ ਨਾਲ, ਤੁਸੀਂ (ਇਸ ਮਾਮਲੇ ਬਾਰੇ) ਇਲਮ ਅਤੇ ਖਬਰ ਰੱਖਣ ਵਾਲੇ ਤੋਂ ਪੁੱਛਿਆ ਹੈ।
ਮੈਂ ਨਹੀਂ ਜਾਣਦਾ ਕਿ ਲੋਕਾਂ ਨੇ ਜਿੰਨੀਆਂ ਵੀ ਨਵੀਆਂ ਚੀਜ਼ਾਂ ਦੀ ਕਾਢ ਕੱਢੀ ਹੈ ਅਤੇ ਜਿੰਨੀਆਂ ਵੀ ਬਿਦਾਅਤਾਂ ਜਾਰੀ ਕੀਤੀਆਂ ਹਨ, ਉਨ੍ਹਾਂ ਵਿੱਚੋਂ ਤਕਦੀਰ ਦੇ ਮਸਲੇ ਨਾਲੋਂ ਵੱਧ ਕੇ ਵੀ ਕੋਈ ਮਸਲਾ, ਵਧੇਰੇ ਸਪੱਸ਼ਟ ਅਤੇ ਦਲੀਲ ਦੀ ਰੂਹ ਤੋਂ ਮਜ਼ਬੂਤ ਹੋਵੇ।

ਜਾਹਿਲੀਆ ਦੇ ਮੁੱਢਲੇ ਦਿਨਾਂ ਵਿਚ ਵੀ ਇਸ ਦਾ ਜ਼ਿਕਰ ਕੀਤਾ ਜਾਂਦਾ ਸੀ, ਲੋਕ ਆਪਣੀਆਂ ਵਾਰਤਾਲਾਪਾਂ ਅਤੇ ਕਵਿਤਾਵਾਂ ਵਿਚ ਇਸ ਦਾ ਜ਼ਿਕਰ ਕਰਦੇ ਸਨ ਅਤੇ ਜੋ ਉਹ ਪ੍ਰਾਪਤ ਨਹੀਂ ਕਰ ਸਕਦੇ ਸਨ, ਉਹ ਕਿਸਮਤ ਦਾ ਜ਼ਿਕਰ ਕਰਕੇ ਇਸ ਤੋਂ ਦਿਲਾਸਾ ਪ੍ਰਾਪਤ ਕਰਦੇ ਸਨ।

ਫਿਰ ਇਸਲਾਮ ਨੇ ਉਸ ਤੋਂ ਬਾਅਦ ਤਕਦੀਰ ਦੇ ਅਕੀਦੇ ਨੂੰ ਹੋਰ (ਸਪਸ਼ਟ ਅਤੇ ਮਜ਼ਬੂਤ) ਕੀਤਾ ਹੈ। ਅੱਲ੍ਹਾ ਦੇ ਰਸੂਲ ਨੇ ਇਸਦਾ ਜ਼ਿਕਰ ਇੱਕ ਜਾਂ ਦੋ ਨਹੀਂ ,ਬਲਕਿ ਕਈ ਹਦੀਸਾਂ ਵਿੱਚ ਕੀਤਾ ਹੈ। ਮੁਸਲਮਾਨਾਂ ਨੇ (ਇਸ ਬਾਰੇ) ਤੁਹਾਡੇ ਤੋਂ ਸੁਣਿਆ ਅਤੇ ਤੁਹਾਡੇ ਜੀਵਨ ਕਾਲ ਦੌਰਾਨ ਅਤੇ ਤੁਹਾਡੇ ਤੋਂ ਬਾਅਦ ਵੀ ਇਸ ਬਾਰੇ ਗੱਲ ਕੀਤੀ।

ਜਿਸ ਵਿੱਚ (ਉਹਨਾਂ ਨੇ) ਅੱਲ੍ਹਾ ਤਾਅਲਾ ਦੇ ਸਾਹਮਣੇ ਤਸਲੀਮ ਵ ਰਜ਼ਾ ਅਤੇ ਆਪਣੀ ਬੇਵਸੀ ਨੂੰ ਸਵੀਕਾਰ ਕੀਤਾ, ਕਿ ਕੋਈ ਚੀਜ਼ ਅਜਿਹੀ ਨਹੀਂ ,ਜਿਸ ਉੱਪਰ ਅੱਲ੍ਹਾ ਦਾ ਇਲਮ ਮੁਹੀਤ ਨਾ ਹੋਵੇ।
ਜਾਂ ਕਿਤਾਬ ਤਕਦੀਰ ਵਿੱਚ ਇਸਦਾ ਸ਼ੁਮਾਰ (ਗਿਣਿਆ) ਨਾ ਹੋਵੇ,

ਜਾਂ ਇਸ ਵਿੱਚ ਉਸਦੀ ਤਕਦੀਰ ਜਾਰੀ ਨਾ ਹੋਈ ਹੋਵੇ।
ਇਸ ਦੇ ਨਾਲ ਹੀ ਇਹ (ਤਕਦੀਰ ਦੀ) ਗੱਲ ਅੱਲ੍ਹਾ ਦੀ ਕਿਤਾਬ (ਕੁਰਆਨ) ਵਿੱਚ ਵੀ ਹੈ। ਸਹਾਬਾ ਨੇ ਇਸ ਮਸਲੇ ਨੂੰ ਇਥੋਂ ਹੀ ਕੱਢਿਆ ਅਤੇ ਇਥੋਂ ਹੀ ਉਹਨਾਂ ਨੂੰ ਇਸਦੀ ਖਬਰ ਹੋਈ।
ਜੇ ਤੁਸੀਂ ਕਹੋ ਕਿ ਅੱਲ੍ਹਾ ਨੇ ਅਜਿਹੀ ਅਤੇ ਅਜਿਹੀ ਆਇਤ ਕਿਉਂ ਨਾਜ਼ਿਲ ਕੀਤੀ ਅਤੇ ਉਸਨੇ ਇਸ ਤਰ੍ਹਾਂ ਕਿਉਂ ਕਿਹਾ?
ਇਸ ਲਈ (ਜ਼ਰਾ ਸੋਚੋ ਕਿ) ਉਨ੍ਹਾਂ (ਯਾਨੀ ਸਹਾਬਾ) ਨੇ ਵੀ ਉਹੀ ਆਇਤਾਂ ਪੜ੍ਹੀਆਂ ਜੋ ਤੁਸੀਂ ਪੜ੍ਹਦੇ ਹੋ। ਪਰ, ਉਹ ਇਹਨਾਂ ਆਇਤਾਂ ਦੀ ਤਫਸੀਰ ਅਤੇ ਵਿਆਖਿਆ ਹਾਸਿਲ ਕਰ ਗਏ, ਜਿਸ ਤੋਂ ਤੁਸੀਂ ਜਾਹਿਲ ਰਹੇ।
ਇਸ ਤੋਂ ਬਾਅਦ, ਉਹ ਕਹਿੰਦੇ ਹਨ ਕਿ ਇਹ ਸਭ ਅੱਲ੍ਹਾ ਦੀ ਤਰਫ਼ ਤੋਂ ਲਿਖਿਆ ਹੋਇਆ ਅਤੇ ਉਸਦੀ ਤਕਦੀਰ ਤੋਂ ਹੈ। ਖੁਸਬਖ਼ਤੀ ਅਤੇ ਬਦ ਬਖ਼ਤੀ ਲਿਖੀ ਹੋਈ ਹੈ ਜੋ ਕੁੱਝ ਮੁਕੱਦਰ ਹੈ, ਹੋ ਜਾਂਦਾ ਹੈ। ਅੱਲ੍ਹਾ ਜੋ ਵੀ ਚਾਹੁੰਦਾ ਹੈ, ਉਹ ਹੁੰਦਾ ਹੈ, ਅਤੇ ਜੋ ਨਹੀਂ ਚਾਹੁੰਦਾ ਉਹ ਨਹੀਂ ਹੁੰਦਾ। ਅਸੀਂ ਆਪਣੇ ਨਫੇ-ਨੁਕਸਾਨ ਦੇ ਮਾਲਕ ਨਹੀਂ ਹਾਂ।
ਫਿਰ (ਇਸੇ ਸਿਧਾਂਤ ਉੱਤੇ) ਉਹ ਅੱਲ੍ਹਾ ਦੀ ਤਰਫ਼ ਰਾਗ਼ਿਬ ਰਹੇ ਅਤੇ ਉਸ ਤੋਂ ਡਰਦੇ ਰਹੇ।
[ਫਿਰ ਉਸ ਤੋਂ ਬਾਅਦ ਉਹਨਾਂ ਨੇ (ਚੰਗੇ ਕੰਮਾਂ ਵਿਚ) ਰੁਚੀ ਵਿਖਾਈ ਅਤੇ (ਮਾੜੇ ਕੰਮਾਂ ਤੋਂ) ਡਰਦੇ ਰਹੇ।]
ਸੁਨਨ ਅਬੀ ਦਾਊਦ 4612, ਸਹੀ ਮਕਤੂ (ਅਲਬਾਨੀ)

16. ਯਹਯਾ ਬਿਨ ਯਾਅਮੁਰ ਫ਼ਰਮਾਉਂਦੇ ਹਨ, ਕਿ ਕਦਰ (ਤਕਦੀਰ) ਬਾਰੇ ਕਲਾਮ ਕਰਨ ਵਾਲਾ ਪਹਿਲਾ ਵਿਅਕਤੀ ਮਾਅਬਦ ਅਲ ਜੁਹਨੀ ਸੀ (ਮਤਲਬ ਕਿਸਮਤ ਦਾ ਇਨਕਾਰ ਕਰਨ ਵਾਲਾ) ਅਤੇ ਕਿਹਾ ਕਿ ਮੈ ਅਤੇ ਹੁਮੈਦ ਬਿਨ ਅਬਦੁਰ-ਰਹਿਮਾਨ ਅਲ-ਹਮੀਰੀ ਦੋਵੇਂ (ਸਫ਼ਰ 'ਤੇ) ਨਿਕਲੇ ਇੱਥੋਂ ਤੱਕ ਕਿ ਅਸੀਂ ਮਦੀਨੇ ਪਹੁੰਚੇ, ਅਸੀਂ (ਆਪਸ ਵਿੱਚ ਗੱਲ ਕਰਦੇ ਹੋਏ) ਕਿਹਾ, ਕਾਸ਼ ਅਸੀਂ ਨਬੀ ਦੇ ਸਹਾਬਾ ਵਿੱਚੋਂ ਕਿਸੇ ਇੱਕ ਨੂੰ ਮਿਲ ਸਕੀਏ ਤਾਂ ਕਿ ਅਸੀਂ ਉਸ ਤੋਂ ਪੁੱਛ ਸਕੀਏ ਕਿ ਇਹਨਾਂ ਲੋਕਾਂ ਨੇ ਕੀ ਨਵੀਂ ਕਾਢ (ਬਿਦਾਅਤ) ਕੱਢੀ ਹੈ।

ਇਸ ਲਈ ਅਸੀਂ ਉਹਨਾ ਨੂੰ ਮਿਲੇ, ਅਰਥਾਤ ਅਬਦੁੱਲਾ ਬਿਨ ਉਮਰ (ਰਜ਼ੀ) ਜਦੋਂ ਉਹ ਮਸਜਿਦ ਤੋਂ ਬਾਹਰ ਆ ਰਹੇ ਸੀ।
ਫਿਰ ਮੈਂ ਤੇ ਮੇਰੇ ਸਾਥੀ ਨੇ ਉਨ੍ਹਾਂ ਨੂੰ ਘੇਰ ਲਿਆ
ਮੈਂ, ਇਹ ਮੰਨ ਕੇ ਕਿ ਮੇਰਾ ਸਾਥੀ ਗੱਲ ਕਰਨ ਦੀ ਜ਼ਿੰਮੇਵਾਰੀ ਅਤੇ ਅਧਿਕਾਰ ਮੈਨੂੰ ਹੀ ਸੌਂਪ ਦੇਵੇਗਾ, ਕਿਹਾ, ਹੇ ਅਬੂ ਅਬਦੁਰ-ਰਹਿਮਾਨ! ਕੁਝ ਲੋਕ ਅਜਿਹੇ ਹਨ ਜੋ ਕੁਰਆਨ ਪੜ੍ਹਦੇ ਹਨ (ਅਤੇ ਕੁਰਾਨ ਵਿੱਚ ਧਿਆਨ ਅਤੇ ਖੋਜ ਕਰਦੇ ਹਨ) ਅਤੇ ਇਲਮ ਹਾਸਿਲ ਕਰਦੇ ਹਨ, ਅਤੇ ਉਹ ਦਾਅਵਾ ਕਰਦੇ ਹਨ ਕਿ ਕਿਸਮਤ ਕੋਈ ਚੀਜ਼ ਨਹੀਂ ਹੈ, ਅਤੇ ਮਾਮਲਾ ਮੌਕੇ (chance) 'ਤੇ ਛੱਡ ਦਿੱਤਾ ਗਿਆ ਹੈ।
ਤਾਂ ਅਬਦੁੱਲਾ ਬਿਨ ਉਮਰ (ਰਜ਼ੀ) ਨੇ ਫ਼ਰਮਾਇਆ ਕਿ ਜਦੋਂ ਵੀ ਤੁਸੀਂ ਉਨ੍ਹਾਂ ਲੋਕਾਂ ਨੂੰ ਮਿਲੋ, ਤਾਂ ਉਨ੍ਹਾਂ ਨੂੰ ਦੱਸ ਦਿਓ ਕਿ ਮੈਂ ਉਹਨਾਂ ਤੋਂ ਬਰੀ (ਵ ਬੇਜ਼ਾਰ) ਹਾਂ, ਅਤੇ ਉਹ ਮੇਰੇ ਤੋਂ ਬਰੀ ਹਨ ।
(ਮੈਂ ਉਨ੍ਹਾਂ ਵਿੱਚੋਂ ਨਹੀਂ ਹਾਂ ਅਤੇ ਉਹ ਮੇਰੇ ਵਿੱਚੋਂ ਨਹੀਂ ਹਨ)
(ਮੇਰਾ ਉਹਨਾਂ ਨਾਲ ਕੋਈ ਰਿਸ਼ਤਾ ਨਹੀਂ, ਉਹਨਾਂ ਦਾ ਮੇਰੇ ਨਾਲ ਕੋਈ ਰਿਸ਼ਤਾ ਨਹੀਂ)

ਕਸਮ ਹੈ ਉਸ ਜਾਤ ਦੀ ਜਿਸ ਦੀ ਅਬਦੁੱਲਾ ਕਸਮ ਖਾਂਦਾ ਹੈ (ਅਰਥਾਤ ਅੱਲ੍ਹਾ ਦੀ) ਜੇਕਰ ਉਨ੍ਹਾਂ ਵਿੱਚੋਂ ਕੋਈ ਉਹਦ (ਪਹਾੜ) ਜਿੰਨਾਂ ਸੋਨਾ ਦਾਨ (ਸਦਕੇ) ਵਿੱਚ ਖਰਚ ਕਰੇ, ਤਾਂ ਇਹ ਉਸ ਤੋਂ ਉਦੋਂ ਤੱਕ ਕੁਬੂਲ ਨਹੀਂ ਕੀਤਾ ਜਾਵੇਗਾ ਜਦੋਂ ਤੱਕ ਉਹ ਅਲ-ਕਦਰ (ਕਿਸਮਤ) ਵਿੱਚ ਇਮਾਨ ਨਹੀਂ ਰੱਖਦਾ, ਇਸ ਦੇ ਹਰ ਚੰਗੇ ਅਤੇ ਇਸ ਦੇ ਹਰ ਬੁਰੇ ਵਿੱਚ।
(ਇਸਤੋਂ ਬਾਅਦ ਅਬਦੁੱਲਾ ਬਿਨ ਉਮਰ (ਰਜ਼ੀ) ਨੇ ਦਲੀਲ ਦੇ ਤੌਰ ਤੇ ਉਮਰ (ਰਜ਼ੀ) ਤੋਂ ਰਵਾਇਤ ਕਰਦਾ, ਇਸਲਾਮ ਇਮਾਨ ਅਤੇ ਇਹਸਾਨ ਵਾਲੀ ਹਦੀਸ ਬਿਆਨ ਕੀਤੀ)
ਤਿਰਮਿਜ਼ੀ 2610 (ਸਹੀ)

17. ਨਾਫ਼ੇ ਨੇ ਬਿਆਨ ਕੀਤਾ ਕਿ ਇੱਕ ਆਦਮੀ ਇਬਨੇ ਉਮਰ (ਰਜ਼ੀ) ਕੋਲ ਆਇਆ ਅਤੇ ਕਿਹਾ, ਫਲਾਂ ਇਨਸਾਨ ਨੇ ਤੁਹਾਨੂੰ ਆਪਣਾ ਸਲਾਮ ਪਹੁੰਚਾਇਆ ਹੈ ਤਾਂ ਇਬਨੇ ਉਮਰ ਨੇ ਕਿਹਾ ਮੈਨੂੰ ਇਹ ਖ਼ਬਰ ਮਿਲੀ ਹੈ ਕਿ ਉਸਨੇ (ਦੀਨ ਵਿੱਚ) ਬਿਦਾਅਤ ਕੀਤੀ ਹੈ, ਇਸ ਲਈ ਜੇਕਰ ਉਸਨੇ ਸੱਚਮੁੱਚ (ਦੀਨ ਵਿੱਚ) ਕੋਈ ਬਿਦਾਅਤ ਕੀਤੀ ਹੈ, ਤਾਂ ਉਸਨੂੰ ਮੇਰੀ ਤਰਫ਼ ਤੋਂ ਸਲਾਮ ਨਾ ਆਖਣਾ
ਕਿਉਂਕਿ ਮੈਂ ਅੱਲ੍ਹਾ ਦੇ ਰਸੂਲ ਨੂੰ ਇਹ ਕਹਿੰਦੇ ਹੋਏ ਸੁਣਿਆ ਹੈ, 'ਇਸ ਉਮਾਹ ਵਿੱਚ' ਜਾਂ 'ਮੇਰੀ ਉਮਾਹ ਵਿੱਚ' (ਇਹ ਸ਼ੱਕ ਰਾਵੀ ਦੀ ਤਰਫ ਤੋਂ ਹੈ)
ਜੋ ਲੋਕ ਕਿਸਮਤ ਤੋਂ ਇਨਕਾਰ ਕਰਦੇ ਹਨ ਉਨ੍ਹਾਂ ਨੂੰ ਖਸਫ, ਮਸਖ ਜਾਂ ਕਜ਼ਫ ਦਾ ਅਜ਼ਾਬ ਹੋਵੇਗਾ
[ਧਰਤੀ ਦਾ ਢਹਿ, ਤਬਦੀਲੀ (ਸ਼ਕਲ ਸੂਰਤ ਵਿੱਚ ਤਬਦੀਲੀ) ਜਾਂ ਪੱਥਰਾਂ ਦੀ ਵਰਖਾ ਦਾ ਅਜ਼ਾਬ ਹੋਵੇਗਾ]
ਤਿਰਮਿਜ਼ੀ 2152, ਹਸਨ (ਦਾਰੁਸਲਾਮ)
ਇਮਾਮ ਤਿਰਮਿਜ਼ੀ ਆਖਦੇ ਹਨ ਇਹ ਹਦੀਸ ਹਸਨ, ਸਹੀ, ਗਰੀਬ ਹੈ।

18. ਸਾਦ ਬਿਨ ਤਾਰਿਕ ਫ਼ਰਮਾਉਂਦੇ ਹਨ ਕਿ ਮੈਂ ਆਪਣੇ ਪਿਤਾ (ਤਾਰਿਕ) ਨੂੰ ਕਿਹਾ, ਹੇ ਮੇਰੇ ਪਿਤਾ ਜੀ! ਤੁਸੀਂ ਅੱਲ੍ਹਾ ਦੇ ਰਸੂਲ (ﷺ) ਦੇ ਪਿੱਛੇ ਨਮਾਜ਼ ਅਦਾ ਕੀਤੀ ਹੈ ਅਤੇ ਅਬੂ ਬਕਰ (ਰਜ਼ੀ), ਉਮਰ (ਰਜ਼ੀ) ਅਤੇ ਉਸਮਾਨ (ਰਜ਼ੀ) ਦੇ ਪਿੱਛੇ ਵੀ ਨਮਾਜ਼ ਅਦਾ ਕੀਤੀ ਹੈ, ਅਤੇ ਇੱਥੇ ਕੂਫਾਹ ਵਿੱਚ ਲਗਭਗ ਪੰਜ ਸਾਲਾਂ ਤੱਕ ਅਲੀ (ਰਜ਼ੀ) ਦੇ ਪਿੱਛੇ ਵੀ ਨਮਾਜ਼ ਅਦਾ ਕੀਤੀ ਹੈ।
ਕੀ ਇਹ ਸਾਰੇ ਫ਼ਜਰ ਦੀ ਨਮਾਜ਼ ਵਿੱਚ ਕੁਨੂਤ (ਏ ਨਾਜ਼ਿਲਾ) ਪੜ੍ਹਿਆ ਕਰਦੇ ਸਨ? ਤਾਂ ਉਹਨਾਂ ਨੇ ਕਿਹਾ, ਹੇ ਮੇਰੇ ਪੁੱਤਰ! ਇਹ ਇੱਕ ਬਿਦਾਅਤ ਹੈ (ਇੱਕ ਨਵੀਨਤਾ, ਨਵੀਂ ਕਾਢ ਹੈ)
ਸੁਨਨ ਇਬਨੇ ਮਾਜਾ 1241, ਸਹੀ (ਦਾਰੁਸਲਾਮ)
ਵਿਸ਼ੇਸ਼ ਮੌਕਿਆਂ 'ਤੇ ਫਜ਼ਰ ਦੀ ਨਮਾਜ਼ ਵਿਚ ਜਾਂ ਹੋਰ ਨਮਾਜ਼ਾਂ ਵਿਚ ਕੁਨੂਤ ਪੜ੍ਹਨਾ ਸੁੰਨਤ ਹੈ। ਇਸ ਨੂੰ ਕੁਨੂਤ ਏ ਨਾਜ਼ਿਲਾ ਕਿਹਾ ਜਾਂਦਾ ਹੈ। ਜਿਨ੍ਹਾਂ ਲੋਕਾਂ ਨੇ (ਕੁਰਆਨ ਦੇ ਕਾਰੀ) ਸਹਾਬਾ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਧੋਖੇ ਨਾਲ ਸ਼ਹੀਦ ਕਰ ਦਿੱਤਾ ਸੀ।

ਤਾਂ ਨਬੀ (ﷺ) ਨੇ ਉਨ੍ਹਾਂ (ਉੱਪਰ ਲਾਅਨਤ, ਫਿਟਕਾਰ ਅਤੇ ਬਦ-ਦੁਆ ਲਈ) ਉਹਨਾਂ ਦੇ ਵਿਰੁੱਧ ਪੂਰਾ ਮਹੀਨਾ ਕੁਨੂਤ ਏ ਨਾਜ਼ਿਲਾ ਪੜ੍ਹੀ।
(ਜਿਵੇਂ ਕਿ ਹਦੀਸ ਇਬਨੇ ਮਾਜਾ ਹਦੀਸ 1243, ਅਤੇ ਸਹੀ ਬੁਖਾਰੀ ਹਦੀਸ 2801 ਵਿੱਚ ਦੇਖਿਆ ਜਾ ਸਕਦਾ ਹੈ)

[ਅਨਸ ਬਿਨ ਮਾਲਿਕ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ ਫਜ਼ਰ ਦੀ ਨਮਾਜ਼ ਵਿੱਚ ਕੁਨੂਤ ਕਰਦੇ ਸਨ (ਮਤਲਬ ਕੁਨੂਤ ਏ ਨਾਜ਼ਿਲਾ ਦੀ ਦੁਆ ਪੜ੍ਹਿਆ ਕਰਦੇ ਸਨ), ਅਤੇ ਉਹ ਇੱਕ ਮਹੀਨੇ ਲਈ ਅਰਬ ਕਬੀਲੇ ਦੇ ਵਿਰੁੱਧ ਇਸ ਵਿੱਚ ਦੁਆ ਕਰਦੇ ਰਹੇ, ਫਿਰ ਉਹਨਾਂ ਨੇ ਅਜਿਹਾ ਕਰਨਾ ਬੰਦ ਕਰ ਦਿੱਤਾ।
(ਫਿਰ ਇਸ ਨੂੰ ਤਰਕ ਕਰ ਦਿੱਤਾ)
ਇਬਨੇ ਮਾਜਾ ਹਦੀਸ 1243 ਸਹੀ
{ 1. ਅੱਲ੍ਹਾ ਦੇ ਰਸੂਲ ਨੇ ਮੁਜ਼ਰ ਕਬੀਲੇ ਦੇ ਵਿਰੁੱਧ ਇਹ ਕੁਨੂਤ ਪੜ੍ਹੀ।
ਉਹ ਲੋਕ ਉਸ ਸਮੇਂ ਕਾਫਿਰ ਸਨ ਅਤੇ ਮੁਸਲਮਾਨਾਂ ਲਈ ਬਹੁਤ ਸਾਰੀਆਂ ਮੁਸ਼ਕਲਾਂ ਪੈਦਾ ਕਰਦੇ ਸਨ
2. ਤਰਕ ਕਰ ਦੇਣ ਦਾ ਮਤਲਬ ਹੈ ਇਸ ਕਬੀਲੇ ਦੇ ਵਿਰੁੱਧ ਬਦ ਦੁਆ ਕਰਨਾ ਬੰਦ ਕਰ ਦਿੱਤਾ, ਕਿਉਂਕਿ ਜਿਹਨਾਂ ਕਮਜ਼ੋਰ ਮੁਸਲਮਾਨਾਂ ਦੇ ਹੱਕ ਵਿੱਚ ਇਹ ਦੁਆ ਕੀਤੀ ਜਾਂਦੀ ਸੀ। ਉਹਨਾਂ ਨੂੰ ਮੁਕਤੀ ਮਿਲ ਗਈ ਸੀ।
3. (ਫਿਰ ਇਸ ਨੂੰ ਤਰਕ ਕਰ ਦਿੱਤਾ) ਇਸ ਵਾਕ ਤੋਂ ਇਹ ਨਾ ਸਮਝ ਲਿਆ ਜਾਵੇ, ਕਿ ਉਹਨਾਂ ਨੇ ਬਾਅਦ ਵਿੱਚ ਕਦੇ ਵੀ ਕੁਨੂਤ ਏ ਨਾਜ਼ਿਲਾ ਨਹੀਂ ਪੜ੍ਹੀ, ਇਹ ਸਮਝਣਾ ਗਲਤ ਹੈ। ਲੋੜ ਅਨੁਸਾਰ ਕੁਨੂਤ ਏ ਨਾਜ਼ਿਲਾ ਪੜ੍ਹੀ ਜਾ ਸਕਦੀ ਹੈ}

ਅਨਸ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ (ﷺ) ਨੇ ਬਨੂ ਸਲੀਮ ਕਬੀਲੇ ਦੇ ਸੱਤਰ ਆਦਮੀਆਂ ਨੂੰ (ਜੋ ਕਾਰੀ ਸਨ) ਬਨੂ ਆਮਿਰ ਦੇ ਕਬੀਲੇ ਦੀ ਤਰਫ ਭੇਜਿਆ।
ਜਦੋਂ ਉਹ ਉੱਥੇ ਪਹੁੰਚੇ ਤਾਂ ਮੇਰੇ ਮਾਮਾ ਜੀ ਨੇ ਉਨ੍ਹਾਂ ਨੂੰ ਕਿਹਾ, ਮੈਂ ਤੁਹਾਡੇ ਤੋਂ ਅੱਗੇ ਜਾਵਾਂਗਾ, ਅਤੇ ਜੇ ਉਹ ਮੈਨੂੰ ਅੱਲ੍ਹਾ ਦੇ ਰਸੂਲ ਦਾ ਸੰਦੇਸ਼ ਪਹੁੰਚਾਉਣ ਦੀ ਇਜਾਜ਼ਤ ਦੇਣਗੇ (ਤਾਂ ਠੀਕ), ਨਹੀਂ ਤਾਂ ਤੁਸੀਂ ਮੇਰੇ ਨੇੜੇ ਹੀ ਰਹੋਗੇ।

ਇਸ ਲਈ ਉਹ ਆਪਣੇ ਸਾਥੀਆਂ ਤੋਂ ਅੱਗੇ ਵਧੇ ਅਤੇ ਮੂਰਤੀਵਾਦੀਆਂ ਨੇ ਉਹਨਾਂ ਨੂੰ ਇਜਾਜ਼ਤ ਵੀ ਪ੍ਰਦਾਨ ਕੀਤੀ ਪਰ ਜਦੋਂ ਉਹ ਨਬੀ ਦਾ ਸੰਦੇਸ਼ ਬਿਆਨ ਕਰਨ ਕਰ ਰਹੇ ਸੀ, ਤਾਂ ਕਬੀਲੇ ਦੇ ਲੋਕਾਂ ਨੇ ਆਪਣੇ ਇੱਕ ਆਦਮੀ (ਆਮਿਰ ਬਿਨ ਤੁਫੈਲ) ਨੂੰ ਇਸ਼ਾਰਾ ਕੀਤਾ ਜਿਸ ਨੇ ਉਹਨਾਂ ਨੂੰ ਚਾਕੂ ਮਾਰ ਦਿੱਤਾ।
ਉਸ ਸਮੇਂ ਮੇਰੇ ਮਾਮਾ ਜੀ ਦੀ ਜ਼ੁਬਾਨ 'ਚੋਂ ਅੱਲ੍ਹਾ ਹੂ ਅਕਬਰ ਨਿਕਲਿਆ (ਅੱਲ੍ਹਾ ਮਹਾਨ ਹੈ!) ਅਤੇ ਕਿਹਾ, ਕਾਬਾ ਦੇ ਰੱਬ ਦੀ ਕਸਮ, ਮੈਂ ਸਫਲ ਹੋ ਗਿਆ
ਇਸ ਤੋਂ ਬਾਅਦ ਉਨ੍ਹਾਂ ਨੇ ਬਾਕੀ ਦੀ ਪਾਰਟੀ ਨੂੰ ਘੇਰ ਲਿਆ ਅਤੇ ਇੱਕ ਆਦਮੀ ਜੋ ਲੰਗੜੇ ਸਨ ਅਤੇ ਪਹਾੜ ਦੀ ਚੋਟੀ 'ਤੇ ਸਨ, ਨੂੰ ਛੱਡ ਕੇ ਉਨ੍ਹਾਂ ਸਾਰਿਆਂ ਨੂੰ ਸ਼ਹੀਦ ਕਰ ਦਿੱਤਾ। (ਜੋ ਕਿ ਗਿਣਤੀ ਵਿੱਚ ਸੱਤਰ ਸਨ)
ਇਸ ਤੋਂ ਬਾਅਦ ਜਿਬਰਾਈਲ ਨੇ ਨਬੀ ਨੂੰ ਖਬਰ ਦਿੱਤੀ ਕਿ ਉਨ੍ਹਾਂ ਦੇ ਸਾਥੀ ਅੱਲ੍ਹਾ ਨੂੰ ਜਾ ਮਿਲੇ, ਅੱਲ੍ਹਾ ਉਨ੍ਹਾਂ ਤੋਂ ਖੁਸ਼ ਹੈ ਅਤੇ (ਅੱਲ੍ਹਾ ਨੇ) ਉਨ੍ਹਾਂ ਨੂੰ ਵੀ ਖੁਸ਼ ਕਰ ਦਿੱਤਾ ਹੈ। ਉਸ ਤੋਂ ਬਾਅਦ ਅਸੀਂ (ਇਸ ਆਇਤ ਨੂੰ ਕੁਰਾਨ ਦੀਆਂ ਹੋਰ ਆਇਤਾਂ ਦੇ ਨਾਲ) ਪੜ੍ਹਦੇ (ਅਨੁਵਾਦ) ਸਾਡੀ ਕੌਮ ਦੇ ਲੋਕਾਂ ਨੂੰ ਇਹ ਸੰਦੇਸ਼ ਪਹੁੰਚਾ ਦੇਵੋ ਕਿ ਅਸੀਂ ਆਪਣੇ ਰੱਬ ਨੂੰ ਆ ਮਿਲੇ, ਅਤੇ ਸਾਡਾ ਰੱਬ (ਸਾਡੇ ਕੋਲੋਂ ਖੁਦ) ਵੀ ਖੁਸ਼ ਹੈ ਅਤੇ ਉਸਨੇ ਸਾਨੂੰ ਵੀ ਖੁਸ਼ ਕਰ ਦਿੱਤਾ ਹੈ। ਬਾਅਦ ਵਿੱਚ ਕੁਰਆਨ ਦੀ ਇਹ ਆਇਤ ਮਨਸੂਖ ਹੋ ਗਈ।
ਨਬੀ (ﷺ) ਨੇ ਅੱਲ੍ਹਾ ਅਤੇ ਉਸ ਦੇ ਰਸੂਲ ਦੀ ਅਵੱਗਿਆ ਕਰਨ ਵਾਲੇ ਰਾਅਲ, ਜ਼ਕਵਾਨ, ਬਨੂ ਲਹਯਾਨ ਅਤੇ ਬਨੂ ਉਸਈਆ ਦੇ ਕਬੀਲੇ ਦੇ ਕਾਤਲਾਂ ਨੂੰ (ਬਦ ਦੁਆ) ਸਰਾਪ ਦੇਣ ਲਈ ਚਾਲੀ ਦਿਨਾਂ ਲਈ ਅੱਲ੍ਹਾ ਅੱਗੇ ਦੁਆ ਕੀਤੀ (ਫ਼ਜ਼ਰ ਦੀ ਨਮਾਜ਼ ਵਿੱਚ ਕੁਨੂਤ ਏ ਨਾਜ਼ਿਲਾ ਪੜ੍ਹੀ)।
ਸਹੀ ਬੁਖਾਰੀ 2801]

ਸਹਾਬੀ ਤਾਰਿਕ ਰਜ਼ੀਅੱਲ੍ਹਾਹੂ ਤਾਅਲਾ ਅਨਹੂ ਨੇ ਕੁਨੂਤ ਨੂੰ ਮੁਤਲਕ ਤੌਰ 'ਤੇ ਬਿਦਆਤ ਨਹੀਂ ਕਿਹਾ, ਪਰ ਉਨ੍ਹਾਂ ਨੇ ਫਜ਼ਰ ਦੀ ਨਮਾਜ਼ ਵਿਚ ਹਮੇਸ਼ਾ ਕੁਨੂਤ ਪੜ੍ਹਨ ਨੂੰ ਬਿਦਆਤ ਕਿਹਾ। ਇਸਤੋਂ ਪਤਾ ਲੱਗਦਾ ਹੈ ਕਈ ਵਾਰ ਕੋਈ ਅਮਲ ਅਸਲ ਵਿੱਚ ਸੁੰਨਤ ਹੁੰਦਾ ਹੈ। ਪਰ ਇਸ ਨੂੰ ਗਲਤ ਤਰੀਕੇ ਨਾਲ ਅੰਜਾਮ ਦੇਣ ਨਾਲ ਜਾਂ ਇਸ

ਅਮਲ ਨੂੰ ਇਸਦੀ ਅਸਲ ਹੈਸੀਅਤ (ਮੂਲ ਦਰਜੇ) ਤੋਂ ਘੱਟ ਜਾਂ ਵੱਧ ਕਰਨ ਦੀ ਵਜ੍ਹਾ ਤੋਂ ਉਹ ਅਮਲ ਬਿਦਾਅਤ ਬਣ ਜਾਂਦਾ ਹੈ।
ਭਾਵ,ਇਸ ਅਮਲ ਦੀ ਉਹ ਖਾਸ ਕੈਫ਼ੀਅਤ ਬਿਦਾਅਤ ਹੁੰਦੀ ਹੈ
(ਭਾਵ,ਇਸ ਪ੍ਰਕਿਰਿਆ ਦੀ ਉਹ ਵਿਸ਼ੇਸ਼ ਅਵਸਥਾ ਬਿਦਾਅਤ ਹੁੰਦੀ ਹੈ)
ਭਾਵੇਂ ਕਿ ਅਸਲ ਅਮਲ ਖੁਦ ਬਿਦਾਅਤ ਨਹੀਂ ਹੁੰਦਾ।

ਕੁਨੂਤ ਇੱਕ ਦੁਆ ਦਾ ਨਾਮ ਹੈ ਜੋ ਨਮਾਜ਼ ਦੌਰਾਨ, ਖੜ੍ਹੇ ਹੋ ਕੇ, ਇੱਕ ਖਾਸ ਬਿੰਦੂ 'ਤੇ (ਮਤਲਬ ਰੁਕੂ ਤੋਂ ਪਹਿਲਾਂ ਜਾਂ ਬਾਅਦ) ਕੀਤੀ ਜਾਂਦੀ ਹੈ।
ਇਹ ਦੋ ਤਰ੍ਹਾਂ ਦੀ ਹੁੰਦੀ ਹੈ
1. ਕੁਨੂਤ ਏ ਨਾਜ਼ਿਲਾ (ਜੋ ਫ਼ਰਜ ਨਮਾਜ਼ਾਂ (ਦੀ ਆਖਰੀ ਰਕਾਤ) ਵਿੱਚ ਰੁਕੂ ਤੋਂ ਬਾਅਦ ਪੜ੍ਹੀ ਜਾਂਦੀ ਹੈ)
ਜਦੋਂ ਮੁਸਲਮਾਨਾਂ 'ਤੇ ਕੋਈ ਬਿਪਤਾ ਆਉਂਦੀ ਹੈ
ਇਹ ਸਾਬਤ ਹੈ ਕਿ ਨਬੀ ਮੁਸੀਬਤ ਦੇ ਸਮੇਂ ਕੁਨੂਤ ਕਹਿੰਦੇ ਸਨ, ਕਾਫਿਰਾਂ ਦੇ ਹਮਲਾਵਰਾਂ ਦੇ ਵਿਰੁੱਧ ਦੁਆ ਕਰਦੇ ਸਨ, ਅਤੇ ਕਮਜ਼ੋਰ ਅਤੇ ਮਜ਼ਲੂਮ ਮੁਸਲਮਾਨਾਂ ਨੂੰ ਕਾਫਿਰਾਂ ਦੀਆਂ ਸਾਜ਼ਿਸ਼ਾਂ ਅਤੇ ਕੈਦ ਤੋਂ ਬਚਣ ਲਈ ਦੁਆ ਕਰਦੇ ਸਨ।
2. ਕੁਨੂਤ ਏ ਵਿਤਰ (ਜੋ ਵਿਤਰ ਦੀ ਨਮਾਜ਼ ਵਿੱਚ ਰੁਕੂ ਤੋਂ ਪਹਿਲਾਂ ਪੜ੍ਹੀ ਜਾਂਦੀ ਹੈ)

19. ਅਬਦੁੱਲਾ ਬਿਨ ਮਸਊਦ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਮੇਰੇ ਜਾਣ ਤੋਂ ਬਾਅਦ, ਕੁੱਝ ਅਜਿਹੇ ਲੋਕ ਵੀ ਤੁਹਾਡੇ ਮਾਮਲਿਆਂ ਦੇ ਨਿਗਰਾਨ ਹੋਣਗੇ (ਤੁਹਾਡੇ ਇੰਚਾਰਜਾਂ ਵਿੱਚ, ਮੇਰੇ ਜਾਣ ਤੋਂ ਬਾਅਦ, ਉਹ ਲੋਕ ਹੋਣਗੇ) ਜੋ ਸੁੰਨਤ ਦੀ ਰੋਸ਼ਨੀ ਨੂੰ ਬੁਝਾਉਣਗੇ ਅਤੇ ਬਿਦਾਅਤ ਉੱਪਰ ਅਮਲ ਕਰਨਗੇ
(ਬਿਦਾਅਤ ਦੀ ਪਾਲਣਾ-ਪੈਰਵੀ ਕਰਨਗੇ)
ਅਤੇ ਉਹ ਨਮਾਜ਼ ਨੂੰ ਸਹੀ ਸਮੇਂ ਤੋਂ ਦੇਰੀ ਨਾਲ ਅਦਾ ਕਰਨਗੇ (ਨਮਾਜ਼ ਨੂੰ ਅਫ਼ਜ਼ਲ ਸਮੇਂ ਤੋਂ ਦੇਰ ਕਰਕੇ ਪੜ੍ਹਨਗੇ)
ਤਾਂ ਮੈਂ ਕਿਹਾ, ਹੇ ਅੱਲ੍ਹਾ ਦੇ ਰਸੂਲ (ﷺ), ਜੇ ਮੈਂ ਉਨ੍ਹਾਂ ਨੂੰ ਦੇਖਣ ਲਈ ਜੀਵਤ ਰਹਿੰਦਾ ਹਾਂ, ਤਾਂ ਮੈਨੂੰ ਕੀ ਕਰਨਾ ਚਾਹੀਦਾ ਹੈ?
(ਮਤਲਬ ਜੇ ਮੈਂ ਉਨ੍ਹਾਂ ਦਾ ਜ਼ਮਾਨਾ ਪਾ ਲਵਾਂ ਤਾਂ ਮੈਂ ਕੀ ਕਰਾਂ?)

ਨਬੀ (ﷺ) ਨੇ ਫ਼ਰਮਾਇਆ, ਹੇ ਇਬਨੇ ਅਬਦ ਤੂੰ ਮੈਨੂੰ ਪੁੱਛਦਾ ਹੈਂ, ਕਿ ਤੈਨੂੰ ਕੀ ਕਰਨਾ ਚਾਹੀਦਾ ਹੈ?
ਅੱਲ੍ਹਾ ਦੀ ਅਣਆਗਿਆਕਾਰੀ ਕਰਨ ਵਾਲੇ ਦੀ ਕੋਈ ਆਗਿਆਕਾਰੀ ਨਹੀਂ ਹੈ।
(ਜੋ ਕੋਈ ਅੱਲ੍ਹਾ ਦੀ ਨਾਫ਼ਰਮਾਨੀ ਕਰਦਾ ਹੈ ਤਾਂ ਉਸਦੀ ਨਾਫ਼ਰਮਾਨੀ ਵਿੱਚ ਉਸਦੀ ਕੋਈ ਇਤਾਅਤ (ਆਗਿਆਕਾਰੀ) ਨਹੀਂ)
ਸੁਨਨ ਇਬਨੇ ਮਾਜਾ 2865, ਹਸਨ (ਦਾਰੁਸਲਾਮ)

ਸੁੰਨਤ ਨੂੰ ਛੱਡ ਕੇ ਬਿਦਾਅਤਾਂ ਉੱਪਰ ਅਮਲ ਕਰਨਾ ਗੁੰਮਰਾਹੀ ਹੈ।
ਬਿਦਾਅਤਾਂ ਨੂੰ ਰੱਦ ਕਰਨਾ ਚਾਹੀਦਾ ਹੈ ਅਤੇ ਸੁੰਨਤ ਬਾਰੇ ਚਾਨਣਾ ਪਾਉਣਾ ਚਾਹੀਦਾ ਹੈ। ਅਤੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਬਿਦਾਅਤਾਂ ਤੋਂ ਬਚਦੇ ਰਹਿਣ ਅਤੇ  ਸੁੰਨਤ ਦੀ ਪੈਰਵੀ ਕਰਦੇ ਰਹਿਣ।
ਹਰ ਯੁੱਗ ਵਿਚ ਹੱਕ ਦੇ ਵਿਦਵਾਨਾਂ ਦੀ ਇਹ ਰਵਾਇਤ ਰਹੀ ਹੈ ਕਿ ਉਹ ਸੁੰਨਤ ਦੀ ਪਾਲਣਾ ਕਰਨ ਵਿਚ ਅਡੋਲ ਰਹਿੰਦੇ ਅਤੇ ਗੁੰਮਰਾਹੀ ਦੇ ਮੁਕਾਬਲੇ ਇਸ ਨੂੰ ਪ੍ਰਕਾਸ਼ਿਤ ਕਰਨ ਲਈ ਡਟੇ ਰਹਿੰਦੇ।
ਅਤੇ ਹਰ ਕਿਸਮ ਦੀਆਂ ਮੁਸ਼ਕਲਾਂ ਅਤੇ ਬਿਦਾਅਤੀਆਂ ਦੀਆਂ ਚਾਲਾਂ, ਨਫ਼ਰਤਾਂ   ਤੋਂ ਪ੍ਰਭਾਵਿਤ ਹੋਏ ਬਿਨਾਂ, ਹੱਕ ਅਤੇ ਸੱਚਾਈ ਦਾ ਐਲਾਨ ਕਰਦੇ ਰਹਿੰਦੇ।
ਉਦਾਹਰਣ ਵਜੋਂ, ਜਿਵੇਂ ਇਮਾਮ ਮਲਿਕ ਨੇ ਜ਼ਬਰਦਸਤੀ ਤਲਾਕ ਦੇ ਮੁੱਦੇ ਵਿੱਚ ਅਤੇ ਇਮਾਮ ਅਹਿਮਦ ਬਿਨ ਹੰਬਲ ਨੇ ਕੁਰਆਨ ਦੀ ਰਚਨਾ ਦੇ ਮੁੱਦੇ ਵਿੱਚ ਦ੍ਰਿੜਤਾ ਦਾ ਪ੍ਰਦਰਸ਼ਨ ਕੀਤਾ ਅਤੇ ਸੁੰਨਤ ਉੱਪਰ ਡਟੇ ਰਹੇ।
ਅੱਲ੍ਹਾ ਦੇ ਰਸੂਲ ਨੇ ਕਿਹਾ, ਜੋ ਕੋਈ ਸਾਡੇ ਦੀਨ ਵਿੱਚ ਉਹ ਚੀਜ਼ ਈਜਾਦ ਕਰਦਾ (ਯਾਨੀ ਕਾਢ ਕੱਢਦਾ) ਹੈ,  ਜੋ (ਅਸਲ ਵਿੱਚ) ਇਸ ਵਿੱਚ (ਸ਼ਾਮਲ) ਨਹੀਂ ਹੈ, ਤਾਂ ਉਹ ਮਰਦੂਦ ਹੈ (ਤਾਂ ਉਸਨੂੰ ਰੱਦ ਕਰ ਦਿੱਤਾ ਜਾਂਦਾ ਹੈ)।
ਸੁਨਨ ਇਬਨੇ  ਮਾਜਾ 14 (ਸਹੀ)

(1) (ਫੀ ਅਮਰਿਨਾ) ਤੋਂ ਮੁਰਾਦ ਦੀਨੀ ਅਤੇ ਸ਼ਰੀਅਤ ਦੇ ਮਾਮਲੇ ਜਾਂ ਇਹ ਅੱਲ੍ਹਾ ਅਤੇ ਉਸਦੇ ਰਸੂਲ ਦੇ ਹੁਕਮਾਂ ਨੂੰ ਦਰਸਾਉਂਦਾ ਹੈ।

ਇਸ ਲਈ, ਇਸ (ਫੀ ਅਮਰਿਨਾ) ਅਲਫਾਜ਼ ਦਾ ਅਨੁਵਾਦ ਦੀਨ ਵਜੋਂ ਕੀਤਾ ਜਾਂਦਾ ਹੈ।
ਦੀਨ ਦੇ ਮਾਮਲੇ ਜੋ ਇਬਾਦਤ ਜਾਂ ਅਕੀਦੇ ਨਾਲ ਸਬੰਧਤ ਹਨ, ਉਹਨਾਂ ਵਿੱਚ ਆਪਣੀ ਰਾਏ ਨਾਲ ਕੁੱਝ ਵਧਾਉਣ ਜਾਂ ਘਟਾਉਣ ਨੂੰ ਬਿਦਾਅਤ ਕਿਹਾ ਜਾਂਦਾ ਹੈ।
ਇਸ ਬਾਰੇ, ਨਬੀ ਨੇ ਫ਼ਰਮਾਇਆ, ਕਿ ਹਰ ਬਿਦਾਅਤ ਗੁੰਮਰਾਹੀ ਹੈ.
(ਸਹੀ ਮੁਸਲਿਮ 867)
ਦੁਨਿਆਵੀ ਮਾਮਲੇ, ਜਿਵੇਂ ਕਿ ਪਹਿਰਾਵੇ ਦੇ ਵੱਖੋ-ਵੱਖਰੇ ਸਟਾਈਲ, ਖਾਣਾ ਪਕਾਉਣ ਦੇ ਖੇਤਰੀ ਢੰਗ ਜਾਂ ਆਧੁਨਿਕ ਖੇਤੀ ਉਪਕਰਣਾਂ ਦੀ ਵਰਤੋਂ, ਸ਼ੱਰਈ ਬਿਦਾਅਤ ਨਾਲ ਸਬੰਧਤ ਨਹੀਂ ਹਨ।
ਹਾਲਾਂਕਿ, ਉਹ ਕਿਰਿਆਵਾਂ ਜੋ ਸ਼ਰੀਅਤ ਵਿੱਚ ਦੱਸੇ ਗਏ ਆਮ ਸਿਧਾਂਤਾਂ ਦੇ ਵਿਰੁੱਧ ਹਨ, ਜਿਵੇਂ ਕਿ ਕੱਪੜੇ ਜੋ ਪਰਦੇ ਦੇ ਮੁੱਖ ਉਦੇਸ਼ ਨੂੰ ਪੂਰਾ ਨਹੀਂ ਕਰਦੇ, ਜਾਂ ਗੈਰ-ਮੁਸਲਮਾਨਾਂ ਦੇ ਕੱਪੜੇ ਮੰਨੇ ਜਾਂਦੇ ਹਨ, ਆਦਿ ਤਾਂ ਉਹ ਵਰਜਿਤ ਹੀ ਮੰਨੇ ਜਾਣਗੇ।

(2) (ਫਹੁਵਾ ਰੱਦ) ਇਹ ਮਰਦੂਦ ਹੈ, (ਇਹ ਨਾ ਕਾਬਿਲੇ-ਕੁਬੂਲ ਹੈ, ਇਹ ਰੱਦ ਹੈ)। ਤਾਂ ਇਸ ਦਾ ਮਤਲਬ ਇਹ ਹੈ ਕਿ ਮੁਸਲਮਾਨਾਂ ਨੂੰ ਇਸ (ਬਿਦਾਅਤ ਵਾਲੇ) ਅਮਲ ਨੂੰ ਸਵੀਕਾਰ ਨਹੀਂ ਕਰਨਾ ਚਾਹੀਦਾ ਅਤੇ ਇਸ ਨੂੰ ਰੱਦ ਕਰਨਾ ਅਤੇ ਇਸਤੋਂ ਮਨ੍ਹਾ ਕਰਨਾ ਚਾਹੀਦਾ ਹੈ।

ਜਾਂ ਇਸਦਾ ਮਤਲਬ ਇਹ ਹੈ ਕਿ ਇਹ ਅੱਲ੍ਹਾ ਦੁਆਰਾ ਸਵੀਕਾਰ ਨਹੀਂ ਕੀਤਾ ਜਾਵੇਗਾ ਅਤੇ ਇਹ ਨੇਕੀ (ਸਵਾਬ) ਦੀ ਬਜਾਏ ਇੱਕ ਗੁਨਾਹ ਹੋਵੇਗਾ.

(3) ਇੱਕ ਅਜਿਹਾ ਕੰਮ, ਜਿਸ ਨੂੰ ਅੱਲ੍ਹਾ ਦੇ ਰਸੂਲ (ﷺ) ਨੇ ਇੱਕ ਖਾਸ ਕਾਰਨ ਕਰਕੇ ਟਾਲਿਆ ਹੋਵੇ। ਜਦੋਂ ਕਿ ਤੁਸੀਂ ਇਸਦੀ (ਯਾਨੀ ਇਸ ਅਮਲ ਨੂੰ ਕਰਨ ਦੀ) ਇੱਛਾ ਵੀ ਰੱਖਦੇ ਸੀ, ਤਾਂ ਇਹ ਸਿਧਾਂਤਕ ਤੌਰ 'ਤੇ ਜਾਇਜ਼ ਹੁੰਦਾ ਹੈ, ਅਤੇ ਜਦੋਂ ਉਹ ਰੁਕਾਵਟ ਦੂਰ ਹੋ ਜਾਂਦੀ ਹੈ ਤਾਂ ਇਸ ਅਮਲ ਨੂੰ ਕਰਨਾ ਬਿਦਾਅਤ ਵਿੱਚ ਸ਼ਾਮਿਲ ਨਹੀਂ ਹੋਵੇਗਾ।
ਉਦਾਹਰਨ ਲਈ, ਨਬੀ (ﷺ) ਨੇ ਰਮਜ਼ਾਨ ਦੇ ਪੂਰੇ ਮਹੀਨੇ ਦੌਰਾਨ ਤਰਾਵੀਹ ਦੀ ਨਮਾਜ਼ ਅਦਾ ਕਰਨ ਤੋਂ ਪਰਹੇਜ਼ ਕੀਤਾ, ਤਾਂ ਜੋ ਇਹ ਲਾਜ਼ਮੀ ਨਾ ਹੋ ਜਾਵੇ

ਜਾਂ ਫਿਰ ਸਹਾਬਾ ਦਾ ਨਬੀ (ﷺ) ਦੇ ਜੀਵਨ ਕਾਲ ਦੌਰਾਨ ਕੁਰਆਨ ਨੂੰ ਇੱਕ ਕਾਪੀ ਦੇ ਰੂਪ ਵਿੱਚ ਇਕੱਠਾ ਜਮਾਂ ਨਾ ਕਰਨਾ, ਕਿਉਂਕਿ ਉਸ ਸਮੇ ਹਮੇਸ਼ਾਂ ਨਵੀਆਂ ਆਇਤਾਂ ਦੇ ਨਾਜ਼ਿਲ ਹੋਣ ਜਾਂ ਪੁਰਾਣੀ ਆਇਤ ਦੇ ਮਨਸੂਖ ਹੋਣ ਦੀ ਸੰਭਾਵਨਾ ਸੀ।
ਪਰ ਜਦੋਂ ਅੱਲ੍ਹਾ ਦੇ ਰਸੂਲ (ﷺ) ਦੀ ਵਫ਼ਾਤ ਹੋ ਗਈ, ਇਹ ਸੰਭਾਵਨਾ ਵੀ ਨਹੀਂ ਬਚੀ, ਇਸ ਲਈ ਸਹਾਬਾ ਨੇ ਕੁਰਆਨ ਦਾ ਇੱਕ ਪ੍ਰਮਾਣਿਕ ਸੰਸਕਰਣ ਤਿਆਰ ਕੀਤਾ। (ਇਸਨੂੰ 2 ਗੱਤਿਆਂ ਦੇ ਦਰਮਿਆਨ ਜਮਾਂ ਕੀਤਾ)
ਅਤੇ ਉਮਰ (ਰਜ਼ੀ) ਨੇ ਜਮਾਤ ਵਿੱਚ ਤਰਾਵੀਹ ਦੀ ਨਮਾਜ਼ ਦਾ ਪ੍ਰਬੰਧ ਕਰਨ ਦਾ ਹੁਕਮ ਦਿੱਤਾ।

20. ਨਬੀ (ﷺ) ਨੇ ਫ਼ਰਮਾਇਆ ਜਿਸਨੇ ਮੇਰੀ ਸੁੰਨਤ ਵਿੱਚੋਂ ਕਿਸੇ (ਮੁਰਦਾ) ਸੁੰਨਤ ਨੂੰ ਜਿੰਦਾ (ਯਾਨੀ ਮੁੜ ਸੁਰਜੀਤ) ਕੀਤਾ, ਫਿਰ ਉਸ ਉੱਪਰ ਲੋਕਾਂ ਨੇ ਅਮਲ ਕੀਤਾ, ਉਸਨੂੰ ਇਸ ਸੁੰਨਤ ਉੱਪਰ ਅਮਲ ਕਰਨ ਵਾਲਿਆਂ ਦੇ ਬਰਾਬਰ ਸਵਾਬ ਮਿਲੇਗਾ, ਅਤੇ ਉਹਨਾਂ ਦੇ ਸਵਾਬ ਵਿੱਚ ਕੋਈ ਕਮੀ ਨਹੀਂ ਹੋਵੇਗੀ
ਅਤੇ ਜਿਸਨੇ ਦੀਨ ਵਿੱਚ ਕੋਈ ਬਿਦਾਅਤ ਜਾਰੀ ਕੀਤੀ, ਫਿਰ ਉਸ ਉੱਪਰ ਲੋਕਾਂ ਨੇ ਅਮਲ ਕੀਤਾ, ਉਸਨੂੰ (ਇਸ ਬਿਦਾਅਤ ਉੱਪਰ) ਅਮਲ ਕਰਨ ਵਾਲਿਆਂ ਦੇ ਬਰਾਬਰ ਗੁਨਾਹ ਮਿਲੇਗਾ, ਅਤੇ ਉਹਨਾਂ ਦੇ ਗੁਨਾਹ ਵਿੱਚ ਵੀ ਕੋਈ ਕਮੀ ਨਹੀਂ ਹੋਵੇਗੀ।
ਸੁਨਨ ਇਬਨੇ ਮਾਜਾ 209

ਕੁਝ ਅਹਿਲੇ ਇਲਮ ਨੇ ਸਬੂਤਾਂ ਦੇ ਆਧਾਰ (ਸਵਾਹਿਦ ਦੀ ਬੁਨਿਆਦ) 'ਤੇ ਇਸ ਹਦੀਸ ਨੂੰ ਸਹੀ ਕਰਾਰ ਦਿੱਤਾ ਹੈ, (ਅਤੇ ਇਹ ਸਨਦ ਜ਼ਈਫ਼ ਹੈ)

ਮੁਰਦਾ ਸੁੰਨਤ ਤੋਂ ਮੁਰਾਦ ਉਹ ਸਾਬਤ ਸੁਧਾ ਸ਼ੱਰਈ ਅਮਲ ਹੈ, ਜਿਸਨੂੰ ਲੋਕਾਂ ਨੇ ਅਗਿਆਨਤਾ ਜਾਂ ਆਲਸ ਕਾਰਨ ਛੱਡ ਦਿੱਤਾ ਹੈ।
ਅਤੇ ਇਸ ਨੂੰ ਪੁਨਰ-ਸੁਰਜੀਤ ਕਰਨ ਦਾ ਅਰਥ ਹੈ ਇਸ ਨੂੰ ਸਮਾਜ ਵਿੱਚ ਦੁਬਾਰਾ ਪੇਸ਼ ਕਰਨਾ, ਅਤੇ ਸਮਾਜ ਵਿੱਚ ਦੋਬਾਰਾ ਇਸਨੂੰ ਰਿਵਾਜ ਦਿੱਤਾ ਜਾਣਾ। ਇਸ ਮੰਤਵ

ਲਈ, ਇਹ ਸਪੱਸ਼ਟ ਹੈ ਕਿ ਸੱਦਾ ਦੇਣ ਵਾਲੇ ਨੇ ਖੁਦ ਇਸ ਦੀ ਸਖਤੀ ਨਾਲ ਪਾਲਣਾ ਕਰਨੀ ਹੈ ਅਤੇ ਦੂਜਿਆਂ ਨੂੰ ਇਸ ਦਾ ਪ੍ਰਚਾਰ ਕਰਨਾ ਹੈ।
ਫਿਰ ਜਦੋਂ ਲੋਕ ਇਸ 'ਤੇ ਹੈਰਾਨੀ ਪ੍ਰਗਟ ਕਰਨਗੇ ਅਤੇ ਇਸ ਨੂੰ ਰੋਕਣ ਦੀ ਕੋਸ਼ਿਸ਼ ਕਰਨਗੇ, ਤਾਂ ਉਸਨੂੰ ਦ੍ਰਿੜਤਾ ਦਿਖਾਉਣੀ ਪਵੇਗੀ। ਇਸ ਲਈ, ਅੱਲ੍ਹਾ ਦੇ ਰਸੂਲ (ﷺ) ਨੇ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦਵਾਇਆ ਹੈ।

ਇਸ ਹਦੀਸ ਵਿੱਚ ਉਨ੍ਹਾਂ ਲੋਕਾਂ ਲਈ ਸਖ਼ਤ ਚੇਤਾਵਨੀ ਹੈ ਜੋ ਲੋਕਾਂ ਨੂੰ ਬਿਦਾਅਤ ਦੀ ਤਰਫ ਸੱਦਾ ਦਿੰਦੇ ਹਨ ਅਤੇ ਇਸਨੂੰ ਮੁਸਲਮਾਨਾਂ ਵਿੱਚ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਅਜਿਹੇ ਲੋਕਾਂ ਦਾ ਸਖ਼ਤ ਵਿਰੋਧ ਕਰਨਾ ਚਾਹੀਦਾ ਹੈ ਕਿਉਂਕਿ ਬਿਦਾਅਤ ਸੁੰਨਤ ਦੇ ਵਿਰੁੱਧ ਹੈ, ਜਿਵੇਂ-ਜਿਵੇਂ ਬਿਦਾਅਤ ਦਾ ਪ੍ਰਚਲਨ ਹੁੰਦਾ ਜਾਂਦਾ ਹੈ, ਲੋਕਾਂ ਦਾ ਧਿਆਨ ਸੁੰਨਤ ਤੋਂ ਹਟ ਜਾਂਦਾ ਹੈ, ਅਤੇ ਅੰਤ ਵਿੱਚ ਇੱਕ ਸਮਾਂ ਉਹ ਆਉਂਦਾ ਹੈ ਕਿ ਸੁੰਨਤ ਮਰ ਜਾਂਦੀ ਹੈ। ਇਸ ਲਈ ਇਸ ਨੂੰ ਮੁੜ ਸੁਰਜੀਤ ਕਰਨ ਲਈ ਨਵੇਂ ਸਿਰੇ ਤੋਂ ਮਿਹਨਤ ਕਰਨੀ ਪੈਂਦੀ ਹੈ। ਇਸ ਲਈ ਸੁੰਨਤਾਂ ਨੂੰ ਕਾਇਮ ਅਤੇ ਜਿੰਦਾ ਰੱਖਣ ਲਈ ਬਿਦਾਅਤੀਆਂ ਦਾ ਤਿੱਖਾ ਖੰਡਨ, ਪੁਰਜ਼ੋਰ ਰੱਦ ਕਰਨ ਦੀ ਲੋੜ ਹੈ।

21. ਨਿਰਸੰਦੇਹ, ਮੇਰੀ ਉੱਮਤ ਵਿੱਚ ਅਜਿਹੇ ਲੋਕ ਜ਼ਾਹਿਰ (ਪ੍ਰਗਟ) ਹੋਣਗੇ (ਕੁਝ ਅਜਿਹੀਆਂ ਕੌਮਾਂ ਨਿਕਲਣਗੀਆਂ), ਕਿ ਉਹਨਾਂ ਦੇ ਅੰਦਰ ਅਹਵਾ (ਬਿਦਾਅਤ, ਖਵਾਹਿਸ਼ ਪਰਸ਼ਤੀ, ਨਫਸ਼ ਪਰਸ਼ਤੀ, ਮਨਪਸੰਦ ਨਜ਼ਰੀਆਤ, ਅਕੀਦੇ ਅਤੇ ਅਮਲਾਂ ਨੂੰ ਦੀਨ ਵਿੱਚ ਦਾਖਿਲ ਕਰਨਾ ਆਦਿ) ਇਸ ਤਰ੍ਹਾਂ ਸਰਾਇਤ (embed) (ਮਜਬੂਤੀ ਅਤੇ ਡੂੰਘਾਈ ਨਾਲ ਦਾਖਲ) ਹੋ ਜਾਣਗੀਆਂ, ਜਿਵੇਂ ਇੱਕ ਹਲਕੇ ਹੋਏ ਕੁੱਤੇ ਦੇ ਕੱਟਣ ਦਾ ਅਸਰ, ਕੱਟੇ ਹੋਏ ਵਿਅਕਤੀ ਦੀ ਹਰ ਨਾੜੀ ਅਤੇ ਜੋੜ ਅੰਦਰ ਸਰਾਇਤ ਕਰ ਜਾਂਦਾ ਹੈ (ਮਜਬੂਤੀ ਅਤੇ ਡੂੰਗਾਈ ਨਾਲ ਦਾਖਲ ਹੋ ਜਾਂਦਾ ਹੈ ਅਤੇ ਪੂਰੇ ਸ਼ਰੀਰ ਵਿੱਚ ਫੈਲ ਜਾਂਦਾ ਹੈ)
ਮਿਸ਼ਕਾਤ 172 (ਹਸਨ) (ਰਵਾਹੁ ਅਬੂ ਦਾਊਦ ਵ ਅਹਿਮਦ)

22. ਨਿਰਸੰਦੇਹ, ਮੇਰੀ ਉੱਮਤ ਵਿੱਚ ਅਜਿਹੇ ਲੋਕ ਜ਼ਾਹਿਰ ਹੋਣਗੇ, ਕਿ ਉਹਨਾਂ ਦੇ ਅੰਦਰ ਅਹਵਾ ਇਸ ਤਰ੍ਹਾਂ ਸਰਾਇਤ ਕਰ ਜਾਵੇਗੀ, ਜਿਸ ਤਰ੍ਹਾਂ ਰੇਬੀਜ਼ ਦੀ ਬਿਮਾਰੀ ਇਸ ਦੇ ਮਰੀਜ਼ਾਂ ਅੰਦਰ ਦਾਖਲ ਹੋ ਜਾਂਦੀ ਹੈ
(ਰਾਵੀ) ਅਮਰੁ ਨੇ ਫ਼ਰਮਾਇਆ ਕਿ ਮਰੀਜ਼ ਦੇ ਅੰਦਰ ਇਸ ਤਰ੍ਹਾਂ ਪਰਵੇਸ਼ ਕਰਦੀ ਹੈ ਕਿ ਇਸ ਬਿਮਾਰੀ (ਰੈਬੀਜ਼) ਤੋਂ ਪੀੜਤ ਵਿਅਕਤੀ ਦੀ ਕੋਈ ਨਾੜੀ ਅਤੇ ਜੋੜ ਨਹੀਂ ਬਚਦਾ ਹੈ ਜੋ ਇਸ ਬਿਮਾਰੀ ਤੋਂ ਪ੍ਰਭਾਵਿਤ ਨਾ ਹੋਵੇ।
ਅਬੂ ਦਾਊਦ 4597 (ਹਸਨ)

ਜੋ ਇਨਸਾਨ ਵਹੀ ਦੇ ਰੌਸ਼ਨ ਇਲਮ (ਕੁਰਆਨ ਅਤੇ ਹਦੀਸ) ਨੂੰ ਛੱਡ ਦਿੰਦਾ ਹੈ ਤਾਂ ਉਹ ਆਪਣੀ ਨਫਸ, ਇੱਛਾਵਾਂ, ਅਕਲ ਦੀ ਪੈਰਵੀ ਕਰਦਾ ਹੋਇਆ ਬਿਦਾਅਤਾਂ ਦੇ ਕੁੱਪ ਹਨੇਰ ਅਤੇ ਡੂੰਘੇ ਖੂਹਾਂ ਵਿੱਚ ਜਾ ਡਿੱਗਦਾ ਹੈ। ਉਹ ਬਿਦਾਅਤਾਂ ਨਾਲ ਇਸ ਤਰ੍ਹਾਂ ਲਿੱਥ-ਪੁੱਥ ਹੋ ਜਾਂਦਾ ਹੈ, ਕਿ ਬਿਦਾਅਤ ਉਸਦੀ ਰਗ-ਰਗ ਅਤੇ ਰੇਸ਼ੇ-ਰੇਸ਼ੇ ਵਿੱਚ ਘੁਸ ਜਾਂਦੀ ਹੈ।

23. ਅਬੂ ਉਮਾਮਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਕੋਈ ਕੌਮ ਜਦੋਂ ਹਿਦਾਇਤ ਪਾ ਲੈਣ ਤੋਂ ਬਾਅਦ ਗੁੰਮਰਾਹ ਹੋ ਜਾਂਦੀ ਹੈ ਤਾਂ ਉਹ ਝਗੜਾਲੂ ਅਤੇ ਬਹਿਸ ਬਾਜ਼ (ਮੁਨਾਜਰੇ ਬਾਜ਼) ਹੋ ਜਾਂਦੀ ਹੈ
ਮਿਸ਼ਕਾਤ 180 (ਹਸਨ), ਤਿਰਮਿਜ਼ੀ 3253 (ਹਸਨ)

(ਜਦ ਕੋਈ ਕੌਮ ਹਿਦਾਇਤ ਯਾਫਤਾ ਹੋ ਜਾਣ ਤੋਂ ਬਾਅਦ, ਗੁੰਮਰਾਹੀ ਇਖਤਿਆਰ ਕਰ ਲੈਂਦੀ ਹੈ, ਤਾਂ ਆਪਸੀ ਝਗੜਾ (ਬਹਿਸ) ਉਹਨਾਂ ਦਾ ਸ਼ੁਗਲ ਬਣ ਜਾਂਦਾ ਹੈ)

24. ਹੱਸਾਨ (ਰਜ਼ੀ) ਬਿਆਨ ਕਰਦੇ ਹਨ ਕਿ ਜਦ ਕੋਈ ਕੌਮ ਆਪਣੇ ਦੀਨ ਵਿੱਚ ਬਿਦਾਅਤ ਈਜਾਦ ਕਰ ਲੈਂਦੀ ਹੈ, ਤਾਂ ਅੱਲ੍ਹਾ ਤਾਅਲਾ ਉਸਦੀ ਮਿਸਲ ਉਹਨਾਂ ਦੀ ਸੁੰਨਤ ਖੋ ਲੈਂਦਾ ਹੈ, ਫਿਰ ਉਹ ਉਸਨੂੰ ਕਿਆਮਤ ਦੇ ਦਿਨ ਤਕ ਇਹਨਾਂ ਦੀ ਤਰਫ ਨਹੀਂ ਮੋੜਦਾ।
ਮਿਸ਼ਕਾਤ 189 ਇਸਨਾਦ ਸਹੀ (ਦਾਰਮੀ 99, 1/45)

[ਹੱਸਾਨ (ਰਜ਼ੀ) ਨੇ ਕਿਹਾ ਕਿ ਜਦ ਵੀ ਕੌਮ ਆਪਣੇ ਦੀਨ ਵਿੱਚ ਇੱਕ ਬਿਦਾਅਤ ਜਾਰੀ ਕਰਦੀ ਹੈ, ਤਾਂ ਅੱਲ੍ਹਾ ਤਾਅਲਾ ਉਨ੍ਹਾਂ ਦੀ ਸੁੰਨਤ ਤੋਂ ਬਰਾਬਰ ਮਾਤਰਾ ਨੂੰ ਹਟਾ ਦਿੰਦਾ ਹੈ, ਫਿਰ ਕਿਆਮਤ ਦੇ ਦਿਨ ਤੱਕ ਉਹਨਾਂ ਲਈ ਇਸ ਨੂੰ ਬਹਾਲ ਨਹੀਂ ਕਰਦਾ]

25. ਜਦ ਕੋਈ ਕੌਮ ਬਿਦਾਅਤ ਈਜਾਦ ਕਰਦੀ ਹੈ, ਤਾਂ ਉਸਦੀ ਮਿਸਲ (ਬਰਾਬਰ) ਸੁੰਨਤ ਉਠਾ ਲਈ ਜਾਂਦੀ ਹੈ। ਇਸ ਲਈ ਸੁੰਨਤ ਨੂੰ ਮਜ਼ਬੂਤੀ ਨਾਲ ਫੜਨਾ (ਸੁੰਨਤ ਉੱਪਰ ਮਜਬੂਤੀ ਨਾਲ ਅਮਲ ਕਰਨਾ) ਇੱਕ ਬਿਦਾਅਤ ਈਜਾਦ ਕਰਨ ਨਾਲੋਂ ਬਿਹਤਰ ਹੈ
ਮਿਸ਼ਕਾਤ 188 (ਮੁਸਨਦ ਅਹਿਮਦ 17095, 4/105)

26. ਇਬਰਾਹੀਮ ਬਿਨ ਮਇਸਰਾ (ਰਹਿ) ਤੋਂ ਰਵਾਇਤ ਹੈ ਕਿ ਜਿਸਨੇ ਕਿਸੇ ਬਿਦਾਅਤੀ ਇਨਸਾਨ ਦੀ ਤਾਜ਼ੀਮ (ਸਤਿਕਾਰ, ਸਨਮਾਨ, ਇੱਜਤ) ਕੀਤੀ, ਤਾਂ ਉਸਨੇ ਇਸਲਾਮ ਨੂੰ ਟਹੁਣ (ਗਿਰਾਉਣ, ਨਸ਼ਟ, ਕਮਜ਼ੋਰ ਕਰਨ) ਵਿੱਚ ਯੋਗਦਾਨ ਪਾਇਆ। (ਇੱਕ ਬਿਦਾਅਤੀ ਇਨਸਾਨ ਦਾ ਸਨਮਾਨ ਕਰਨ ਵਾਲੇ ਨੇ ਇਸਲਾਮ ਨੂੰ ਕਮਜ਼ੋਰ ਕਰਨ ਵਿੱਚ ਸਹਾਇਤਾ ਕੀਤੀ)
ਮਿਸ਼ਕਾਤ 189 (ਹਸਨ) (ਬੇਹਕੀ ਸ਼ੌਬ ਅਲ ਇਮਾਨ 9464)